# ਅਮਨ ਹੀ ਇਕੋ ਇਕ ਰਾਹ

ਸੰਸਾਰ ਵਿਚ ਵਿਗਿਆਨ ਦੀ ਪ੍ਰਗਤੀ ਦਾ ਇਕ ਵੱਡਾ ਹਿੱਸਾ ਵਿਨਾਸ਼ਕਾਰੀ ਕੰਮਾਂ ਵਿਚ ਲਗਾ ਹੋਇਆ ਹੈ ਅਤੇ ਇਸ ਤਰ੍ਹਾਂ ਇਕ ਸਮੇਂ ਦਾ ਕਲਿਆਨਕਾਰੀ ਵਿਗਿਆਨ ਹੁਣ ਕਲਿਆਨਕਾਰੀ ਨਾਲੋਂ ਬਹੁਤਾ ਵਿਨਾਸ਼ਕਾਰੀ ਬਣ ਚੁਕਾ ਹੈ।

ਜੰਗੀ ਸਾਜ਼-ਸਮਾਨ ਕਿੰਨਾ ਵਿਕਸਿਤ ਹੋ ਚੁਕਾ ਹੈ ਇਸ ਗੱਲ ਦਾ ਅੰਦਾਜ਼ਾ ਇਸੇ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਜਿਹੜੇ ਜੰਗੀ ਹਥਿਆਰ ਬਣ ਚੁਕੇ ਹਨ, ਉਹ ਇਕ ਬਟਣ ਦਬਾਇਆਂ ਸਾਰੇ ਵਿਸ਼ਵ ਨੂੰ ਇਕ ਅੱਗ ਦੇ ਗੋਲੇ ਵਿਚ ਬਦਲ ਸਕਦੇ ਹਨ, ਮੌਸਮੀ ਬੰਬਾਂ ਨਾਲ ਵਿਸ਼ੇਸ਼ ਇਲਾਕਿਆਂ ਉਤੇ ਜਾਂ ਸੋਕਾ ਪਾਇਆ ਜਾ ਸਕਦਾ ਹੈ ਤੇ ਜਾਂ ਫਿਰ ਅਥਾਹ ਮੀਂਹ ਵਰ੍ਹਾਇਆ ਜਾ ਸਕਦਾ ਹੈ ਕਿ ਸਭ ਕੁਝ ਰੁੜ੍ਹ ਪੁੜ੍ਹ ਜਾਵੇ; ਵਿਸ਼ੇਸ਼ ਕਿਸਮ ਦੇ ਰਸਾਇਣ ਛਿੜਕ ਕੇ ਕਿਸੇ ਖਿੱਤੇ ਦੀ ਬਨਾਸਪਤੀ ਤੇ ਕੁਦਰਤੀ ਵਸੀਲਿਆਂ ਨੂੰ ਨਸ਼ਟ ਕਰ ਦਿਤਾ ਜਾਵੇ, ਰਸਾਇਣਕ ਮਵਾਦ ਵਰਤ ਕੇ ਵਬਾਵਾਂ ਫੈਲਾ ਦਿਤੀਆਂ ਜਾਣ ਅਤੇ ਹਵਾ ਵਿਚ ਅਜਿਹੇ ਜੀਨ (ਉਤਪਤੀ ਕਣ) ਛੱਡ ਦਿਤੇ ਜਾਣ ਕਿ ਮਨੁਖ ਦੀ ਸ਼ਕਲ ਹੀ ਵਿਗੜ ਜਾਵੇ ਅਤੇ ਸਿਰਫ ਲੋਕਾਂ ਦੀਆਂ ਸੂਰਤਾਂ ਹੀ ਨਹੀਂ, ਸਗੋਂ ਦਿਮਾਗ ਵੀ ਵਿਕ੍ਰਤ ਹੋ ਜਾਣ।

ਇਸ ਤੋਂ ਬਿਨਾਂ ਦੁਨੀਆਂ ਦੀ ਸਭ ਤੋਂ ਵੱਡੀ ਸਾਮਰਾਜੀ ਸ਼ਕਤੀ ਅਮਰੀਕਾ ਇਕ ਤੋਂ ਬਾਦ ਦੂਜੇ ਖਿੱਤੇ ਵਿਚ ਵਿਰੋਧ ਦੇ ਪਲੀਤੇ ਲਾ ਰਹੀ ਹੈ ਤਾਂ ਜੋ ਇਸ ਦੇ ਹਥਿਆਰ ਵਿਕਦੇ ਰਹਿਣ ਅਤੇ ਇਹ ਮਨੁਖੀ ਜਾਨਾਂ ਦੀ ਕੀਮਤ ਤੇ ਆਪਣੇ ਅਰਥਚਾਰੇ ਦੇ ਤਿਲਕਦੇ ਪੈਰਾਂ ਨੂੰ ਭੋਰਾ ਕੁ ਪੱਕੇ ਪੈਰੀਂ ਕਰ ਸਕੇ।

ਇਕ ਅੰਦਾਜ਼ੇ ਮੁਤਾਬਕ ਦੂਜੀ ਵੱਡੀ ਜੰਗ ਤੋਂ ਬਾਦ ਦੁਨੀਆਂ ਭਰ ਵਿਚ ਫੌਜੀ ਸਾਜ਼-ਸਮਾਨ ਤੇ 600 ਖਰਬ ਡਾਲਰ ਖਰਚ ਕੀਤਾ ਗਿਆ ਹੈ। ਇਸ ਨਾਲ ਜਿਹੜਾ ਤਬਾਹ-ਕੁਨ ਸਾਜ਼-ਸਮਾਨ ਤਿਆਰ ਕੀਤਾ ਗਿਆ ਹੈ, ਉਹ ਸਾਡੀ ਦੁਨੀਆਂ ਵਰਗੀਆਂ ਦੋ ਸੌ ਧਰਤੀਆਂ ਨੂੰ ਅੱਗ ਦੇ ਗੋਲਿਆਂ ਵਿਚ ਬਦਲ ਸਕਦੀਆਂ ਹਨ। ਸਿਰਫ 1975 ਵਿਚ ਹੀ 28 ਖਰਬ ਡਾਲਰ ਫੌਜੀ ਕੰਮਾਂ ਤੇ ਖਰਚੇ ਗਏ ਹਨ ਅਤੇ ਇਹ ਰਕਮ ਦਿਨੋਂ ਦਿਨ ਵਧ ਰਹੀ ਹੈ। ਪਿਛਲੇ ਤੀਹ ਸਾਲਾਂ ਵਿਚ ਅਮਰੀਕਾ, ਇੰਗਲੈਂਡ, ਫਰਾਂਸ ਅਤੇ ਸੋਵੀਅਤ ਰੂਸ ਨੇ 76 ਕਿਸਮ ਦੇ ਅਧੁਨਿਕ ਲੜਾਕੇ ਤੇ ਬੰਬਾਰ ਤਿਆਰ ਕੀਤੇ ਹਨ।

ਐਟਮੀ ਬੰਬਾਂ ਵਿਚ ਵਰਤਿਆ ਜਾਣ ਵਾਲਾ ਪਲੂਟੋਨੀਅਮ, ਜਿਸ ਨੂੰ ਕਿ ਦੁਨੀਆਂ ਦੇ ਕਲਿਆਣ ਲਈ ਬਹੁਤ ਲਾਹੇਵੰਦੇ ਢੰਗ ਨਾਲ ਸਾਧਿਆ ਜਾ ਸਕਦਾ ਹੈ, ਬਹੁਤਾ ਅੱਗ-ਵਰਾਊ ਕੰਮਾਂ ਲਈ ਵਰਤਿਆ ਜਾਂਦਾ ਹੈ। ਇਕ ਅੰਦਾਜ਼ੇ ਮੁਤਾਬਕ 1980 ਤਕ ਸੰਸਾਰ ਵਿਚ 80,000 ਕਿਲੋ ਪਲੂਟੋਨੀਅਮ ਸਲਾਨਾ ਨਿਕਲਣ ਲਗੇਗਾ, ਜਿਸ ਨਾਲ 10 ਹਜ਼ਾਰ ਪਰਮਾਣੂ ਬੰਬ ਬਣ ਸਕਦੇ ਹਨ।

ਇਹ ਖਰਚੇ ਕਿੰਨੇ ਹਨ, ਇਸ ਦਾ ਅੰਦਾਜ਼ਾ ਹੇਠ ਲਿਖੀਆਂ ਉਦਾਹਰਣਾਂ ਤੋਂ ਸਹਿਜੇ ਹੀ ਲਗ ਸਕਦਾ ਹੈ :

—ਅਸਵਾਨ ਬਿਜਲੀ ਬੰਨ੍ਹ ਦੁਨੀਆਂ ਭਰ ਦਾ ਸਭ ਤੋਂ ਵੱਡਾ ਬੰਨ੍ਹ ਹੈ। ਜਿੰਨਾ ਖਰਚ ਇਸ ਡੈਮ ਤੇ ਹੁੰਦਾ ਹੈ, ਓਨਾ ਖਰਚ ਹੀ ਹਵਾਈ ਜਹਾਜ਼ਾਂ ਦੇ ਉਤਾਰੇ ਵਾਲੇ ਸਮੁੰਦਰੀ ਜਹਾਜ਼ ਤੇ ਖਰਚ ਹੁੰਦਾ ਹੈ। ਇਹ ਖਰਚ 10 ਅਰਬ ਡਾਲਰ ਬਣਦਾ ਹੈ।

—ਪੋਲਾਰਿਸ ਰਾਕਟਾਂ ਨਾਲ ਲੈਸ ਐਟਮੀ ਪਣਡੁੱਬੀ 6 ਅਰਬ ਡਾਲਰ ਦੀ ਕੀਮਤ ਨਾਲ ਤਿਆਰ ਕੀਤੀ ਜਾਂਦੀ ਹੈ। ਇਸ ਰਕਮ ਨਾਲ 120 ਅਧੁਨਿਕ ਸਾਜ਼-ਸਮਾਨ ਨਾਲ ਲੈਸ ਹਸਪਤਾਲ ਬਣ ਸਕਦੇ ਹਨ।

—ਇਕ ਐਮ. ਆਰ. ਸੀ. ਏ. ਲੜਾਕੂ ਜੇਟ 10 ਲੱਖ ਡਾਲਰ ਨਾਲ ਤਿਆਰ ਹੁੰਦਾ ਹੈ। ਇਸ ਰਕਮ ਨਾਲ ਅੱਠ ਅੱਠ ਸੌ ਲੋਕਾਂ ਲਈ ਅੱਠ ਆਰਾਮਦੇਹ ਸੈਨੇਟੋਰੀਅਮ ਖੋਹਲੇ ਜਾ ਸਕਦੇ ਹਨ।

— ਇਕ ਲਿਓਪਰਡ ਟੈਂਕ ਢਾਈ ਲੱਖ ਡਾਲਰ ਨਾਲ ਬਣਦਾ ਹੈ। ਅਜਿਹੇ ਚਾਰ ਟੈਂਕਾਂ ਦੀ ਕੀਮਤ ਨਾਲ ਇਕ ਅਧੁਨਿਕ-ਬਹੁਮੰਜ਼ਲਾ ਸਕੂਲ ਬਣ ਸਕਦਾ ਹੈ।

ਇਹ ਤੱਥ ਮੂਹੋਂ ਬੋਲਦੇ ਹਨ ਅਤੇ ਇਨ੍ਹਾਂ ਦੇ ਉਪਰ-ਲਿਖਤ ਟਾਕਰੇ ਦਾ ਜਾਇਜ਼ਾ ਲਿਆਂ ਪਤਾ ਲਗ ਜਾਂਦਾ ਹੈ ਕਿ ਜਿਹੜਾ ਖਰਚ ਜੰਗੀ ਸਾਜ਼-ਸਮਾਨ 'ਤੇ ਕੀਤਾ ਜਾਂਦਾ ਹੈ, ਉਹ ਲੋਕ ਭਲਾਈ ਲਈ ਕੀਤਾ ਜਾਵੇ ਤਾਂ ਮਨੁੱਖਤਾ ਲਈ ਕਿੰਨਾ ਲਾਹੇਵੰਦਾ ਸਾਬਤ ਹੋ ਸਕਦਾ ਹੈ।

ਇਸ ਸਾਰੀ ਗੱਲ ਨੂੰ ਮੁਖ ਰਖਦਿਆਂ ਹੀ ਅਮਨ, ਅਤੇ ਸਥਾਈ ਅਮਨ ਦੀ ਗੱਲ ਹੋਰ ਵੀ ਉਭਰ ਕੇ ਸਾਹਮਣੇ ਆਉਂਦੀ ਹੈ। ਇਹ ਗੱਲ ਹਰ ਵਿਚਾਰਵਾਨ ਮਨੁੱਖ ਸੋਚਣ ਲਈ ਮਜਬੂਰ ਹੈ ਕਿ ਅਸੀਂ ਖੁਸ਼ਹਾਲੀ ਚਾਹੁੰਦੇ ਹਾਂ ਜਾਂ ਬਰਬਾਦੀ। ਬਰਬਾਦੀ ਦੇ ਸਾਧਨਾਂ ਨੂੰ ਸੀਮਤ ਕਰਕੇ ਉਹ ਰਕਮ ਲੋਕ ਬਿਹਤਰੀ ਦੇ ਕੰਮਾਂ ਤੇ ਲਾਉਣੀ ਜ਼ਰੂਰੀ ਹੈ ਅਤੇ ਖੁਸ਼ਹਾਲੀ ਲਈ ਸਭ ਤੋਂ ਪਹਿਲੀ ਸ਼ਰਤ ਅਮਨ ਹੈ। ਆਓ, ਅਸੀਂ ਅਮਨ ਦੇ ਝੰਡੇ ਨੂੰ ਹੋਰ ਉੱਚਾ ਕਰੀਏ! ●

ਮਾਸਕ

# ਵਰਿਆਮ

ਜੁਲਾਈ 1976

ਜਿਲਦ ਨੰ: 1 ਅੰਕ ਨੰ: 9

ਪ੍ਰਕਾਸ਼ਨ ਮਿਤੀ : 15 ਜੁਲਾਈ 1976

ਮੁਖ ਸੰਪਾਦਕ ਜਗਦੀਸ਼ ਸਿੰਘ

ਮੁੱਲ ਪ੍ਰਤੀ ਕਾਪੀ : 1 ਰੁਪਿਆ

ਚੰਦਾ ਸਾਲਾਨਾ : 12 ਰੁਪਏ

ਲਾਈਫ ਮੈਂਬਰਸ਼ਿਪ : 200 ਰੁਪਏ

ਦਫਤਰ ਦਾ ਪਤਾ :

**ਮਾਸਕ ਵਰਿਆਮ,**

**ਲਾਡੋਵਾਲੀ ਰੋਡ**

**ਜਲੰਧਰ—144001.**

ਫੋਨ : 2504 ਪੀ. ਪੀ.

onthly

WARIAM (PUNJABI)

Ladowali Road,

JULLUNDUR CITY-144001.

ਨੰ : ਪੰਨਾ





Approved By Department of :

AGRICULTURE PUNJAB GOVERNMENT

High Class Manufacturers of :

- QUALITY WHEAT THRASHERS
- MAIZE SHELLERS
- FERTI SEED DRILLS

AND OTHER AGRICULTURAL IMPLEMENTS

QUALITY MARKED






ਕੁਆਲਟੀ ਮਾਰਕਡ



ਖੇਤੀ ਬਾੜੀ ਦੇ ਵਧੀਆ ਸਾਜ਼ ਸਾਮਾਨ ਬਨਾਉਣ ਵਾਲੇ।

TRADE **JASPAL** MARK

Grams : HABI INDUSTRIES

Phone : 2737

## *HABI INDUSTRIES (Regd.)*

10 Industrial Area

PHAGWARA—144401 (Pb.)



ਲੰਦਨ 'ਚ ਨਸਲੀ ਫਸਾਦ

# ਲਹੂ ਅਜੇ ਤਕ ਗਿੱਲਾ ਹੈ

ਪਟੜੀ ਉਤੇ ਉਹੋ ਲਾਲ ਛਿੱਟਾਂ ਮੌਜੂਦ ਹਨ : ਇਹ ਉਹ ਥਾਂ ਹੈ ਜਿਥੇ ਗੁਰਦੀਪ ਚੱਗਰ ਨੂੰ ਛੁਰਾ ਘੋਪ ਕੇ ਮਾਰ ਦਿਤਾ ਗਿਆ ਸੀ । ਕੰਕਰੀਟ ਦੀਆਂ ਸਿੱਲਾਂ ਉਤੇ ਲਾਲ ਅੱਖਰਾਂ ਵਿਚ ਲਿਖਿਆ ਹੋਇਆ ਹੈ: "ਨਸਲਵਾਦੀ ਕਤਲ ਦਾ ਬਦਲਾ ਲਿਆ ਜਾਵੇਗਾ.........।"

ਕੁਝ ਦਿਨ ਬੀਤ ਗਏ ਹਨ, ਪਰ, ਇਕੱਠੀ ਹੁੰਦੀ ਤੇ ਫਿਰ ਖਿੰਡ ਜਾਂਦੀ ਭੀੜ ਗ੍ਰੀਨ ਸਟਰੀਟ ਵਿਚੋਂ ਅਲੋਪ ਨਹੀਂ ਹੁੰਦੀ ਹੈ । ਵਿਕਟੋਰੀਆ ਪੱਖ ਵਿਚ ਲੋਕ ਇੰਜ ਬੈਠੇ ਹਨ ਜਿਵੇਂ ਖਤਰੇ ਦੀ ਘੰਟੀ ਦੀ ਉਡੀਕ ਕਰ ਰਹੇ ਹੋਣ, ਜੇ ਕਿਤੇ ਗੋਲੀ ਦੀ ਆਵਾਜ਼ ਜਾਂ ਸੀਟੀ ਦੀ ਚੀਕ ਸੁਣਾਈ ਦੇਵੇ, ਉਹ ਝਟ ਉਠ ਕੇ ਗਲੀ ਦੇ ਅੰਦਰ ਦੌੜ ਜਾਣਗੇ । ਭੂਰੇ ਚਿਹਰੇ, ਚਿੱਟੀਆਂ ਪੱਗਾਂ, ਘਾਬਰਵੀਆਂ ਸੈਨਤਾਂ । ਸ਼ਰਾਬਖ਼ਾਨੇ ਦਾ ਮਾਲਕ ਆਖਦਾ ਹੈ: "ਇਹ ਅਫਵਾਹ ਹੈ ਕਿ ਨੈਸ਼ਨਲ ਫਰੰਟ ਦੇ ਗੋਰੇ ਸਾਡੇ ਤੇ ਫਿਰ ਹਮਲਾ ਕਰਨਗੇ । ਇਹ ਚਾਲੀਆਂ ਦਾ ਟੋਲਾ ਹੈ......।" ਨਾਲ ਲਗਵੀਆਂ ਗਲੀਆਂ ਵਿਚ ਪੁਲਸ ਦੇ ਫਿਰਤੂ ਦਸਤੇ ਤੇ ਵੈਨਾਂ ਵਿਖਾਈ ਦੇਂਦੀਆਂ ਹਨ ਜੋ ਗਰਿਫਤਾਰ ਹੋਇਆਂ ਨਾਲ ਨਿਪਟਣ ਲਈ ਤਿਆਰ ਹਨ ।

### ਸਾਊਥਹਾਲ ਦਾ ਚਿਹਰਾ

ਇਹ ਸਾਊਥ ਹਾਲ ਹੈ, ਲੰਡਨ ਦਾ ਇਕ ਨਗਰ । ਇਸ ਦੇ 70 ਹਜ਼ਾਰ ਵਸਨੀਕਾਂ ਵਿਚੋਂ ਤੀਜਾ ਹਿੱਸਾ ਹਿੰਦੁਸਤਾਨੀ ਹਨ । ਇਥੇ ਸਿਨਮਿਆਂ ਵਿਚ ਹਿੰਦੁਸਤਾਨੀ ਫਿਲਮਾਂ ਵਿਖਾਈਆ ਜਾਂਦੀਆਂ ਹਨ: ਰਾਜ ਕਪੂਰ ਦਾ ਜਾਣਿਆਂ ਪਹਿਚਾਣਿਆ ਚਿਹਰਾ ਵਿਖਾਈ ਦੇਂਦਾ ਹੈ, ਕੌਮੀ ਰੈਸਤੋਰਾਵਾਂ ਵਿਚੋਂ ਹਿੰਦੁਸਤਾਨੀ ਸੰਗੀਤ ਸੁਣਾਈ ਦੇਂਦਾ ਹੈ; ਦੁਕਾਨਾਂ ਵਿਚਲੇ ਇਸਤਰੀ ਬੁੱਤਾਂ ਨੇ ਸਾੜ੍ਹੀਆਂ ਪਾਈਆਂ ਹੋਈਆਂ ਹਨ । ਇਥੋਂ ਤਕ ਕਿ ਵਾਸ਼ਨਾ ਵੀ ਹਿੰਦੁਸਤਾਨੀ ਹੈ, ਗਰਮ ਮਿਸਾਲਿਆਂ ਦੀ ਵਾਸ਼ਨਾ । ਸਾਰੇ ਇਲਾਕੇ ਵਿਚੋਂ ਲੰਘਦਿਆਂ ਤੁਹਾਨੂੰ ਰਾਹ ਵਿਚ ਇਕ ਵੀ ਗੋਰਾ ਨਹੀਂ ਮਿਲੇਗਾ । ਦੋਵੇਂ ਬਰਾਦਰੀਆਂ ਆਪਣੇ ਤੌਰ ਤੇ ਵਸ ਰਹੀਆਂ ਹਨ । 50 ਵਿਆਂ ਵਿਚ ਪਹਿਲੇ ਪਰਵਾਸੀ ਸਥਾਨਕ ਰਬੜ ਫੈਕਟਰੀ ਵਿਚ ਕੰਮ ਕਰਨ ਲਈ ਗਏ ਸਨ । ਬਾਇਲਰਾਂ ਦੇ ਨੇੜੇ ਨਰਕ ਵਰਗੀ ਗਰਮੀ ਸੀ ਤੇ ਇਹ ਸੋਚਿਆ ਗਿਆ ਸੀ ਕਿ ਕੇਵਲ ਹਿੰਦੁਸਤਾਨੀ ਹੀ ਇਸ ਨੂੰ ਸਹਾਰ ਸਕਦੇ ਹਨ । ਸੋ ਇਹ ਇਕ ਰਵਾਇਤ ਬਣ ਗਈ, ਅਤੇ ਨਵੇਂ ਆਉਣ ਵਾਲੇ ਵੀ ਰਬੜ ਦੀ ਫੈਕਟਰੀ ਵਿਚ ਕੰਮ ਕਰਦੇ ਰਹੇ ।

ਇਸ ਸਮਾਜ ਵਿਚ, ਜਿਹੜੀ ਪਰਵਾਸੀਆਂ ਵਲੋਂ ਲਾਹਪਰਵਾਹ ਤੇ ਇਥੋਂ ਤਕ ਧੱਕੜਸ਼ਾਹ ਸੀ, ਡੂੰਘੀ, ਤਰ੍ਹਾਂ ਧਸਿਆ ਹੋਇਆ ਸ਼ੱਕ ਤੇ ਡਰ ਇਕ ਰਵਾਇਤ ਬਣ ਗਿਆ । ਆਪੋ ਵਿਚ ਮੇਲ ਮਿਲਾਪ ਦੀ ਪਰਾਪਤੀ ਨਾ ਹੋਈ, ਨਾ ਹੀ ਇਸ ਲਈ ਕੋਈ ਯਤਨ ਕੀਤਾ ਗਿਆ ।

ਬਰਤਾਨੀਆ ਵਿਚ ਪੈਦਾ ਹੋਣ ਵਾਲੇ ਰੰਗਦਾਰ ਬੱਚੇ ਦੀ ਭਵਿਖ ਲਈ ਕੋਈ ਆਸ ਨਹੀਂ ਹੈ, ਇਹ ਗੱਲ ਲੰਡਨ ਦੀ ਇਕ ਖੋਜ ਸੰਸਥਾ ਨੇ ਆਪਣੀ ਰੀਪੋਰਟ ਵਿਚ ਆਖੀ ਹੈ । ਇਹਨਾਂ ਰੰਗਦਾਰ ਲੋਕਾਂ ਵਿਚੋਂ ਕਈਆਂ ਨੂੰ ਸਮਾਜ ਵੱਲੋਂ ਨਿਖੇੜ ਦਿਤਾ ਜਾਂਦਾ ਹੈ ਅਤੇ ਉਹਨਾਂ ਵਲੋਂ ਦੁਸ਼ਮਣੀ ਵਾਲਾ ਵਤੀਰਾ ਅਪਣਾਇਆ ਜਾਂਦਾ ਹੈ । ਬਰਤਾਨੀਆਂ ਕੋਲ ਇਹਨਾਂ ਨੂੰ ਸਭ ਤੋਂ ਵਧ ਗੰਦਾ ਕੰਮ ਦੇਣ ਤੋਂ ਬਿਨਾ ਹੋਰ ਕੋਈ ਇਰਾਦਾ ਨਹੀਂ ਹੈ ।

ਟੈਕਨਾਲੋਜੀ ਦੇ 18 ਵਰ੍ਹਿਆਂ ਦੇ ਵਿਦਿਆਰਥੀ ਗੁਰਦੀਪ ਚੱਗਰ ਅਤੇ ਰਿਸ਼ਪ ਬਿਲਕੂ ਉਤੇ ਪੰਜ ਵਿਅਕਤੀਆਂ ਨੇ ਹਮਲਾ ਕੀਤਾ । ਉਹਨਾਂ ਨੇ ਉਹਨਾਂ ਨੂੰ ਚਾਕੂਆਂ ਨਾਲ ਵਿੰਨ੍ਹ ਘੱਤਿਆ । ਅਜੇ ਪੂਰੀ ਤਰ੍ਹਾਂ ਰਾਤ ਨਹੀਂ ਸੀ ਹੋਈ ਅਤੇ ਬੱਸ ਤੇਜ਼ੀ ਨਾਲ ਲੰਘ ਰਹੀਆਂ ਸਨ ਤੇ ਵਿਕਟੋਰੀਆ ਪੱਥ ਵਿਚ ਬਤੀਆਂ ਜਗਮਗਾ ਰਹੀਆਂ ਸਨ । ਚੱਗਰ ਨੂੰ ਮੁਰਦਾ ਘਰ ਲਿਜਾਇਆ ਗਿਆ ਤੇ ਬਿਲਕੂ ਨੂੰ ਹਸਪਤਾਲ ਦੋ ਹਫਤੇ ਪਹਿਲਾਂ ਦੋ ਹਿੰਦੁਸਤਾਨੀ ਵਿਦਿਆਰਥੀਆਂ ਰਿਫੀ ਅਲਾਹਦੀਸ਼ੀ ਤੇ ਦਿਨੇਸ਼ ਚਾਵਲਾ ਨੂੰ ਵੀ ਚਾਕੂਆਂ ਨਾਲ ਕਤਲ ਕੀਤਾ ਗਿਆ ਸੀ ।

ਕਤਲਾਂ ਦੀ ਇਸ ਲੜੀ ਕਾਰਨ ਬਰਤਾਨੀਆਂ ਵਿਚ ਪੈਦਾ ਹੋਈ ਚੀਕਾਂ ਦੀ ਭੀੜ ਉਤੇ ਕੋਈ ਹੈਰਾਨੀ ਪ੍ਰਗਟ ਨਹੀਂ ਹੋਈ ਹੈ । ਇਸ ਨੂੰ ਇਕ ਕੁਦਰਤੀ ਗੱਲ ਵਜੋਂ ਪ੍ਰਵਾਨ ਕਰ ਲਿਆ ਗਿਆ, ਅਤੇ ਚੁਪਚਾਪ ਮੰਨ ਲਿਆ ਗਿਆ । ਇਹਨਾਂ ਗਰਮੀਆਂ ਵਿਚ ਅਜਿਹੀਆਂ ਗੱਲਾਂ ਬਿਲਕੁਲ ਮੰਤਕੀ ਹਨ, ਇੰਜ ਆਖਿਆ ਗਿਆ । ਕਈ ਲੋਕ ਇਹਨਾਂ ਕਾਤਲਾਂ ਨੂੰ ਇਕ ਨਸਲਵਾਦੀ ਮੁਹਿੰਮ ਦਾ, ਜੋ ਪਹਿਲਾਂ ਨਾਲੋਂ ਕਿਤੇ ਵਧੇਰੇ ਤੇਜ਼ ਹੈ, ਦੁਖਦਾਈ ਸਿਟੇ ਸਮਝਦੇ ਹਨ । "ਜੇ ਉਹ ਗੋਰਾ ਹੈ, ਤਾਂ ਇਹ ਚੰਗੀ ਗੱਲ ਹੈ, ਜੇ ਰੰਗਦਾਰ ਹੈ ਤਾਂ ਭੈੜੀ ਗੱਲ ਹੈ......।"

## ਨਸਲਵਾਦੀ ਗੀਤ

ਮੈਂ ਇਹ ਉਪਰਲੀ ਤੁਕ ਨੈਸ਼ਨਲ ਫਰੰਟ ਦੇ ਇਕ ਮੁਜ਼ਾਹਰੇ ਵਿਚ ਗਾਏ ਜਾਂਦੇ ਗੀਤ ਵਿਚੋਂ ਸੁਣੀ ਸੀ। ਇਸ ਗੀਤ ਵਿਚ ਰੇਡਜ਼ ਬਾਰੇ, ਜਿਨ੍ਹਾਂ ਨੂੰ ਕਤਲ ਕੀਤਾ ਜਾਣਾ ਚਾਹੀਦਾ ਹੈ, ਤੁਕਾਂ ਹਨ, ਅਤੇ ਇਕ ਗਰੀਬੀ ਵਿਚ ਰਹਿਣ ਵਾਲੇ ਅੰਗਰੇਜ਼ ਦਾ "ਦੌਲਤਾਂ ਦਾ ਅੰਨਦ ਮਾਣ" ਰਹੇ ਯਹੂਦੀ ਨਾਲ ਟਾਕਰਾ ਕੀਤਾ ਗਿਆ ਹੈ। ਯਹੂਦੀ ਨੂੰ ਇਹ ਪੇਸ਼ਕਸ਼ ਕੀਤੀ ਗਈ ਕਿ ਚੰਗੀ ਗੱਲ ਹੈ ਕਿ ਤੂੰ ਫਲਸਤੀਨ ਦੌੜ ਜਾ ਨਹੀਂ ਤਾਂ ਅਸੀਂ ਤੈਨੂੰ ਸੇਰਪੇਂਟਾਈਨ (ਹਾਈਡ ਪਾਰਕ ਵਿਚ ਇਕ ਝੀਲ) ਵਿਚ ਸੁੱਟ ਦਿਆਂਗੇ। ਨੈਸ਼ਨਲ ਫਰੰਟ ਦਾ ਮੁਖ ਨਾਹਰਾ "ਬਦੇਸ਼ੀਆਂ" ਨਾਲ ਨਫਰਤ ਹੈ, ਜੋ ਉਸਦੀ ਰਾਜ-ਨੀਤਕ ਜਦੋ ਜਹਿਦ ਦਾ ਸਹਾਰਾ ਹੈ......।

ਚੇਤੇ ਰਖੋ, ਇਹ ਸਹਾਰਾ ਕੋਈ ਨਿਰਆਧਾਰ ਨਹੀਂ ਹੈ। **ਡੇਲੀ ਐਕਸਪਰੇਸ** ਵਿਚ ਪ੍ਰਕਾਸ਼ਤ ਹੋਏ ਇਕ ਪਾਠਕ ਦੇ ਖਤ ਵਿਚ ਲਿਖਿਆ ਹੈ; "ਅਸੀਂ, ਜਮਾਂਦਰੂ ਅੰਗਰੇਜ਼ ਬੇਰੁਜ਼ਗਾਰੀ ਦਾ ਸ਼ਿਕਾਰ ਹਾਂ ਤੇ ਸਾਡੇ ਕੋਲ ਘਟੀਆ ਘਰ ਹਨ; ਸੋ ਹੁਣ ਸਮਾਂ ਆ ਗਿਆ ਹੈ ਕਿ ਅਸੀਂ "ਆਪਣੀ ਪਰਾਹੁਣਚਾਰੀ ਨੂੰ ਖਤਮ ਕਰ ਦਈਏ।" ਕਈ ਹੋਰ ਵੀ ਚਿੱਠੀਆਂ ਹਨ। ਰੋਮਫੋਰਡ ਵਿਚ ਵਸਦੇ ਯੂਗੰਡਾ ਦੇ ਇਕ ਪਰਵਾਰ ਨੂੰ ਇਕ ਦਰਜਨ ਸੁਨੇਹੇ ਮਿਲ ਚੁਕੇ ਹਨ ਜਿਹਨਾਂ ਵਿਚ ਗਵਾਂਢ ਵਿਚੋਂ ਚਲੇ ਜਾਣ ਦੀ ਮੰਗ ਕੀਤੀ ਗਈ ਹੈ। ਸਾਰੀਆਂ ਚਿੱਠੀਆਂ ਅਜਿਹੀ ਸਿਆਹੀ ਨਾਲ ਲਿਖੀਆਂ ਹੋਈਆਂ ਹਨ ਜਿਸ ਵਿਚ ਜ਼ਹਿਰ ਮਿਲੀ ਹੋਈ ਹੈ......। ਨੈਸ਼ਨਲ ਫਰੰਟ ਇਸ ਗੱਲ ਨੂੰ ਲੁਕਾ ਕੇ ਨਹੀਂ ਰਖਦਾ ਕਿ ਉਹ ਇਕ ਨਸਲਵਾਦੀ ਪਾਰਟੀ ਹੈ ਅਤੇ ਉਹ ਨਸਲਵਾਦ ਨੂੰ ਸਤਿਕਾਰ ਯੋਗ ਬਣਾਉਣ ਦੇ ਯਤਨ ਕਰ ਰਹੀ ਹੈ। ਜੇ ਕਲ੍ਹ ਚੋਣਾਂ ਦਾ ਐਲਾਨ ਕਰ ਦਿਤਾ ਜਾਵੇ ਤਾਂ ਅਸੀਂ ਸੈਂਕੜੇ ਉਮੀਦਵਾਰ ਖੜੇ ਕਰਾਂਗੇ ਅਤੇ ਟੀ ਵੀ ਤੇ ਰੇਡੀਓ ਤੋਂ ਸਮਾਂ ਖਰੀਦਾਂਗੇ", ਉਹ ਕਹਿੰਦੇ ਹਨ : "ਸਾਡਾ ਨਿਸ਼ਾਨਾ ਕੌਮ ਨੂੰ ਇਕ ਸਮੁੱਚਤਾ ਵਿਚ ਰਖਣਾ ਹੈ।"

ਪਰਵਾਸੀ ਅਧਿਕਾਰੀਆਂ ਦਾ ਵਿਚਾਰ ਹੈ—ਅਤੇ ਕਈ ਦਰਸ਼ਕਾਂ ਦਾ ਵੀ ਇਹੋ ਵਿਚਾਰ ਹੈ—ਕਿ ਹਿੰਸਾ ਦੀ ਵਰਤ-ਮਾਨ ਲਹਿਰ ਈਨੋਚ ਪੋਵੈਲ ਦੀਆਂ ਪਾਗਲਾਨਾ ਤਕਰੀਰਾਂ ਰਾਹੀਂ ਭੜਕਾਈ ਗਈ ਹੈ। ●

# ਲਿਬਨਾਨ

## ਖੂਨੀ ਸੁਗਲ ਦਾ ਨਵਾਂ ਗੀਟਾ

—ਬਲਜੀਤ ਪੰਨੂੰ

ਵੀਅਤਨਾਮ ਤੇ ਅੰਗੋਲਾ ਤੋਂ ਬਾਅਦ ਅਜ ਕਲ੍ਹ ਲਿਬਨਾਨ ਸਾਰੀ ਦੁਨਿਆਂ ਦੇ ਅਖਬਾਰਾਂ ਤੇ ਕੌਮਾਂਤਰੀ ਪਰ੍ਹਿਆਂ ਵਿਚ ਗੰਭੀਰ ਚਿੰਤਾ ਤੇ ਚਰਚਾ ਦਾ ਵਿਸ਼ਾ ਬਣ ਗਿਆ ਹੈ। ਅਜ ਉਥੇ ਭਰਾ-ਮਾਰੂ ਜੰਗ ਚਲ ਰਹੀ ਹੈ। ਅਰਬ ਅਰਬਾਂ ਨਾਲ ਲੜ ਰਹੇ ਹਨ। ਫਲਸਤੀਨੀ ਲੋਕਾਂ ਦਾ ਮੁਕਤੀ ਸੰਗਰਾਮ ਦਾਅ ਤੇ ਲਗਾ ਹੋਇਆ ਹੈ। ਅਮਰੀਕੀ ਸਾਮਰਾਜੀ, ਇਸਰਾਇਲੀ ਜ਼ਿਊਨਵਾਦੀ ਬਾਹਰ ਖੜੋਤੇ ਕੱਛਾਂ ਵਜਾ ਰਹੇ ਹਨ।

ਜਦੋਂ ਤਕ ਲਿਬਨਾਨ ਵਿਚ ਘਰੇਲੂ ਜੰਗ ਭੜਕੀ ਰਹੇ, ਉਥੇ ਦੀਆਂ ਸਾਮਰਾਜ-ਪਿੱਠੂ ਤਾਕਤਾਂ ਦਾ ਹੱਥ ਉਪਰ ਰਹੇ, ਉਦੋਂ ਤਕ ਨਾ ਅਮਰੀਕਾ ਨੂੰ ਸੜ ਰਹੇ ਲਿਬਨਾਨ ਦੀਆਂ ਲਾਟਾਂ ਦਾ ਸੇਕ ਮਹਿਸੂਸ ਹੁੰਦਾ ਹੈ ਤੇ ਨਾ ਹੀ ਇਸਰਾਈਲ ਨੂੰ, ਸਗੋਂ ਠੰਢਕ ਪਹੁੰਚਦੀ ਹੈ। ਪਰ ਜਿਉਂ ਹੀ ਇਹਨਾਂ ਲਾਟਾਂ ਨੂੰ ਕਾਬੂ ਕਰਨ ਦਾ ਕੋਈ ਯਤਨ ਸਫਲ ਹੁੰਦਾ ਜਾਪਦਾ ਹੈ, ਇਕ ਦੂਸਰੇ ਦਾ ਗਲਾ ਵੱਢ ਰਹੇ ਅਰਬ ਭਰਾ ਕੋਈ ਭਰੱਪਣ ਵਾਲੀ ਗੱਲ ਕਰਨ ਲਈ ਤਿਆਰ ਹੁੰਦੇ ਨਜ਼ਰ ਆਉਂਦੇ ਹਨ ਤਾਂ ਇਹੋ ਅਮਰੀਕਾ ਤੇ ਇਸਰਾਈਲ ਪਿੱਟ ਉਠਦੇ ਹਨ, ਅਖਾਂ ਇਹਨਾਂ ਦੀਆਂ ਲਾਲ ਹੋ ਜਾਂਦੀਆਂ ਹਨ, ਬਾਹਵਾਂ ਟੂੰਗ ਕੇ ਮੂੰਹੋਂ ਧਮਕੀਆਂ ਦੀ ਝੱਗ ਸੁੱਟਣ ਲਗ ਪੈਂਦੇ ਹਨ। ਇਸ ਗੱਲ ਦੀ ਪੁਸ਼ਟੀ ਲਈ ਪਿਛਲੇ ਲੰਮੇ ਸਮੇਂ ਦੀਆਂ ਅਖਬਾਰਾਂ ਦੇ ਪੰਨੇ ਫਰੋਲਣ ਦੀ ਥਾਂ ਕੀਸਿੰਗਰ ਦਾ ਤਾਜ਼ਾ ਬਿਆਨ ਹੀ ਕਾਫੀ ਹੈ, ਜਿਸ ਵਿਚ ਉਸ ਨੇ ਕਿਹਾ ਹੈ ਕਿ ਲਿਬਨਾਨ ਵਿਚੋਂ 1,084 ਅਮਰੀਕੀ ਸ਼ਹਿਰੀਆਂ ਨੂੰ ਬਾਹਰ ਕਢ ਲਿਆਣ ਲਈ ਅਮਰੀਕਾ ਨੂੰ ਉਥੇ ਫੌਜੀ ਟੁਕੜੀਆਂ ਭੇਜਣ ਦੀ ਲੋੜ ਪੈ ਸਕਦੀ ਹੈ। ਨਾਲ ਹੀ ਉਸ ਨੇ ਇਹ ਗੱਲ ਵੀ ਲੁਕਾ ਕੇ ਨਾ ਰਖੀ ਕਿ ਇਹ "ਟੁਕੜੀਆਂ" ਇਕ ਤਾਂ ਕਾਫੀ ਗਿਣਤੀ ਵਿਚ ਹੋ ਸਕਦੀਆਂ ਹਨ ਤੇ ਦੂਸਰੇ ਉਹਨਾਂ ਦੀ ਵਾਪਸੀ ਬਾਰੇ ਅਜੇ ਕੁਝ ਨਹੀਂ ਕਿਹਾ ਜਾ ਸਕਦਾ।

ਕੀਸਿੰਗਰ ਦੇ ਇਸ ਬਿਆਨ ਪਿਛੋਂ ਵੀ ਕੀ ਲਿਬਨਾਨ ਦੇ ਸੰਕਟ ਨੂੰ ਸਮਝਣ ਵਿਚ ਕੋਈ ਮੁਸ਼ਕਲ ਰਹਿ ਜਾਂਦੀ ਹੈ ?

ਅਸਲ ਵਿਚ ਅਮਰੀਕੀ ਸਾਮਰਾਜੀ ਹਾਕਮ ਸਦਾ ਹੀ ਅਜੇਹਾ ਟਿਕਾਣਾ ਤਿਆਰ ਰਖਦੇ ਹਨ, ਜਿਥੇ ਉਹ ਆਪਣੀ ਜੰਗ-ਬਾਜ਼ ਨੀਤੀ ਨੂੰ ਅਮਲ ਵਿਚ ਲਿਆਉਂਦੇ ਰਹਿਣ। ਸਬੰਧਤ ਟਿਕਾਣਿਆਂ ਦੇ ਲੱਖਾਂ ਲੋਕਾਂ ਦਾ ਲਹੂ ਡੋਲ੍ਹ ਕੇ ਆਪਣੇ ਹਥਿਆਰ-ਕਾਰਖਾਨੇ ਚਲਾਉਂਦੇ ਰਹਿਣ ਤੇ ਮੁਨਾਫੇ ਖਟਦੇ ਰਹਿਣ। ਹਿੰਦ—ਚੀਨੀ ਵਿਚਲੀ ਹਾਰ ਪਿਛੋਂ ਅਮਰੀਕੀ ਸਾਮ-ਰਾਜ ਨੇ ਪਿਛਾਂਹ ਪੈਰ ਤਾਂ ਹਟਾਇਆ ਹੈ, ਪਰ ਇਸ ਦੀ ਵਾਪਸੀ ਬੜੀ ਖ਼ੂਨੀ ਹੈ। ਜਿਥੇ ਜਿਥੇ ਵੀ ਇਸ ਨੇ ਅਪਣਾ ਪੈਰ ਧਰਿਆ ਹੈ, ਉਥੇ ਹੀ ਜੰਗ ਦੇ ਸ਼ੋਅਲੇ ਭੜਕ ਉਠੇ ਹਨ, ਤੇ ਜਿਥੋਂ ਨਜ਼ਰ ਮਾਰੀ, ਉਥੋਂ ਵੀ ਜੰਗੀ ਸੇਕ ਨਿਕਲਣ ਲਗ ਪਿਆ। ਜਿਸ ਨੂੰ ਉਹ ਆਪਣੀ ਲੋੜ ਅਨੁਸਾਰ ਜਦੋਂ ਮਰਜ਼ੀ ਲਾਟਾਂ ਵਿਚ ਬਦਲ ਲੈਂਦਾ ਹੈ।

ਲਿਬਨਾਨ ਵੀ ਇਕ ਅਜੇਹਾ ਹੀ ਟਿਕਾਣਾ ਹੈ, ਜਿਸ ਨੂੰ ਸਾਮਰਾਜ ਬੜੇ ਚਿਰ ਤੋਂ ਇਕ ਮਘਦੀ ਚੰਗਿਆੜੀ ਦੇ ਰੂਪ ਵਿਚ ਸਾਂਭਦਾ ਆਇਆ ਹੈ। ਅਤੇ ਹੁਣ ਵੀਅਤਨਾਮ ਅਤੇ ਅੰਗੋਲਾ ਵਿਚ ਸਿੱਧੀ ਹਾਰ ਖਾਣ; ਭਾਰਤ, ਅਫਗਾਨਿਸਤਾਨ, ਇਰਾਕ ਆਦਿ ਵਿਚ ਕਰਾਰੀਆਂ ਸੱਟਾਂ ਪੈਣ ਪਿਛੋਂ ਉਸ ਨੇ ਲਿਬਨਾਨ ਦੀ ਚੰਗਿਆੜੀ ਨੂੰ ਭਾਂਬੜਾਂ ਵਿਚ ਬਦਲ ਦਿਤਾ ਹੈ।

ਜੇ ਲਿਬਨਾਨ ਦੇ ਅਮਨ ਚੈਨ ਹੇਠ ਸੁਖ ਦੀ ਅੱਗ ਰਖੇ ਜਾਣ ਦੇ ਪਿਛੋਕੜ ਵਿਚ ਜਾਈਏ ਤਾਂ ਅਮਰੀਕੀ ਸਾਮਰਾਜ ਦੀ ਪੈੜ ਦੂਸਰੀ ਸੰਸਾਰ ਜੰਗ ਤੋਂ ਬਾਅਦ 1946 ਵਿਚ ਵੀ ਜਾ ਲੱਭਦੀ ਹੈ। ਜਦੋਂ ਉਸ ਨੇ ਆਜ਼ਾਦ ਹਸਤੀ ਵਾਲੇ ਲਿਬ-ਨਾਨ ਦੀ ਥਾਂ ਆਪਣੀ ਪਿਠੂ ਜੁੰਡਲੀ ਵਾਲੇ ਲਿਬਨਾਨ ਲਈ ਧੁਰ ਤਕ ਦਾ ਜ਼ੋਰ ਲਾਇਆ। ਇਹ ਸੋਵੀਅਤ ਯੂਨੀਅਨ ਦਾ ਦ੍ਰਿੜ ਸਟੈਂਡ ਸੀ, ਜਿਸ ਨੇ ਇਸ ਸਾਜ਼ਸ਼ ਨੂੰ ਉਸ ਸਮੇਂ ਨਾਕਾਮ ਕਰ ਦਿਤਾ। 1958 ਵਿਚ ਫੇਰ ਲਿਬਨਾਨ ਵਿਚ ਬਦੇਸ਼ੀ ਫੌਜੀ ਦਖਲ ਦਾ ਯਤਨ ਕੀਤਾ ਗਿਆ, ਪਰ ਇਸ ਵਾਰ ਵੀ ਸਾਮਰਾਜ ਦੀ ਇੱਛਾ ਦੇ ਉਲਟ, ਉਹ ਯਤਨ ਨਾਕਾਮ ਰਿਹਾ। ਤੇ ਅੱਜ ਫੇਰ ਉਹੋ ਯਤਨ ਨਵੇਂ ਰੂਪ ਵਿਚ ਹੋ ਰਿਹਾ ਹੈ।

ਅੱਜ ਸਥਿਤੀ ਇਹ ਹੈ ਕਿ ਇਕ ਪਾਸੇ ਲਿਬਨਾਨ ਵਿਚਲੀਆਂ ਸਾਮਰਾਜ-ਪਿੱਠੂ ਤੇ ਆਜ਼ਾਦੀ-ਪਸੰਦ ਤਾਕਤਾਂ ਦੇ ਵਿਚਕਾਰ ਸੰਘਰਸ਼ ਨੂੰ ਧਾਰਮਕ ਰੰਗਣ ਦੇ ਕੇ ਇਸ ਮਸਲੇ ਦੇ ਅਮਲੀ-ਕਾਰਨਾਂ ਤੇ ਮਨੋਰਥਾਂ ਬਾਰੇ ਰੋਲ-ਘਚੋਲਾ ਪੈਦਾ ਕਰਨ ਦੇ ਯਤਨ ਕੀਤੇ ਜਾ ਰਹੇ ਹਨ, ਅਤੇ ਦੂਸਰੇ ਪਾਸੇ ਸਿੱਧੇ ਸਾਮ-ਰਾਜੀ ਦਖਲ ਲਈ ਰਾਹ ਪੱਧਰਾ ਲਈ ਦਿਨ ਰਾਤ ਇਕ ਕੀਤੇ ਜਾ ਰਹੇ ਹਨ।

ਲਿਬਨਾਨ ਵਿਚ ਅਮਰੀਕੀ ਰਾਜਦੂਤ ਤੇ ਉਸ ਦੇ ਦੋ ਸਹਾਇਕਾਂ ਦੇ ਕਤਲਾਂ ਸਬੰਧੀ ਫਲਸਤੀਨੀ ਲੋਕਾਂ ਦੇ ਮੋਹਰੀ ਆਗੂ ਯਾਸਰ ਅਰਾਫਾਤ ਦੀ ਇਹ ਟਿਪਣੀ ਸਾਧਾਰਣ ਨਹੀਂ ਕਿ ਜਦੋਂ ਵੀ ਲਿਬਨਾਨ ਵਿਚ ਸਥਿਤੀ ਕੁਝ ਸੁਧਰਦੀ ਨਜ਼ਰ ਆਉਂਦੀ ਹੈ, ਤਾਂ ਨਵੀਆਂ ਸਾਜ਼ਸ਼ਾਂ ਰਚ ਕੇ ਇਸ ਨੂੰ ਨਵੀਂ ਗੰਭੀਰਤਾ ਦੇ ਦਿਤੀ ਜਾਂਦੀ ਹੈ। ਜਿਹਨਾਂ ਹਾਲਾਤਾਂ ਵਿਚ ਇਹ ਕਤਲ ਹੋਏ ਉਹਨਾਂ ਨੂੰ ਦੇਖਦਿਆਂ ਅਤੇ ਅਮਰੀਕੀ ਸਾਮਰਾਜ ਤੇ ਸੀ. ਆਈ. ਏ. ਦੇ ਕਿਰਦਾਰ ਨੂੰ ਦੇਖਦਿਆਂ ਇਹ ਗੱਲ ਅਸੰਭਵ ਨਹੀਂ ਜਾਪਦੀ ਕਿ ਇਹ ਕਤਲ ਵੀ ਬੜਾ ਗਿਣ ਮਿੱਥ ਕੇ ਖੁਦ ਸਾਮਰਾਜੀਆਂ ਵੱਲੋਂ ਹੀ ਕਰਵਾਏ ਗਏ ਹੋਣ।

ਇਸ ਝਗੜੇ ਵਿਚ ਸੀਰੀਆ ਦੇ ਸਿੱਧੇ ਫੌਜੀ ਦਖਲ ਨੇ ਨਵੀਆਂ ਗੁੰਝਲਾਂ ਪੈਦਾ ਕੀਤੀਆਂ ਹਨ। ਸੀਰੀਆਈ ਫੌਜਾਂ ਲਿਬਨਾਨ ਵਿਚ ਖ਼ੂਨ ਖਰਾਬਾ ਰੋਕਣ ਦੇ ਮੰਤਵ ਦਾ ਐਲਾਨ ਕਰ ਕੇ ਦਾਖਲ ਹੋਈਆਂ, ਪਰ ਇਹ ਗੱਲ ਨਜ਼ਰੰਦਾਜ਼ ਕਿਵੇਂ ਹੋ ਸਕਦੀ ਹੈ ਕਿ ਇਸ ਦਖਲ ਪਿਛੋਂ ਵੀ ਉਥੇ ਖ਼ੂਨ-ਖਰਾਬਾ ਰੁਕਿਆ ਨਹੀਂ, ਸਗੋਂ ਵਧਿਆ ਹੈ। ਜ਼ਾਹਰ ਹੈ ਕਿ ਸੀਰੀਆ ਦਾ ਇਹ ਕਦਮ ਆਪਣੇ ਮੰਤਕੀ ਸਿੱਟੇ ਪ੍ਰਾਪਤ ਨਹੀਂ ਕਰ ਸਕਿਆ, ਸਗੋਂ ਖੁਦ ਅਰਬਾਂ ਵਿਚ ਮੱਤਭੇਦਾਂ ਦਾ ਇਕ ਕਾਰਨ ਬਣਿਆ ਹੋਇਆ ਹੈ।

ਇਹ ਗੱਲ ਨਿਰੀ ਸਬੱਬ ਨਹੀਂ ਕਿ ਇਹਨਾਂ ਦਿਨਾਂ 'ਚ ਹੀ ਇਸਰਾਈਲ ਵਿਚ ਹੰਗਾਮੀ ਹਾਲਤ ਲਾਗੂ ਕੀਤੀ ਗਈ ਹੈ ਅਤੇ ਉਥੋਂ ਦੇ ਹਾਕਮ ਜੰਗੀ ਭਾਸ਼ਾ ਵਿਚ ਹੀ ਆਪਣੇ ਸਲਾਹ ਮਸ਼ਵਰੇ ਦੇ ਰਹੇ ਹਨ। ਇਸ ਤੋਂ ਉਪਰੰਤ, ਇਸਰਾਈਲੀ ਜੰਗੀ ਜਹਾਜ਼ ਕਈ ਵਾਰ ਲਿਬਨਾਨ ਦੇ ਧੁਰ ਅੰਦਰ ਤਕ ਜਾ ਚੁਕੇ ਹਨ। ਕੁਝ ਸਮਾਂ ਪਹਿਲਾਂ ਉਹਨਾਂ ਫਲਸਤੀਨੀ ਲੋਕਾਂ ਦੇ ਕੈਂਪਾਂ ਉਤੇ ਗੋਲਾਬਾਰੀ ਵੀ ਕੀਤੀ ਸੀ।

ਇਹ ਸਾਰਾ ਕੁਝ ਲਿਬਨਾਨ ਨੂੰ ਦੋ ਹਿੱਸਿਆਂ ਵਿਚ ਵੰਡ ਦੇਣ ਅਤੇ ਇਸ ਤਰ੍ਹਾਂ ਫਲਸਤੀਨੀ ਲੋਕਾਂ ਦੇ ਮੁਕਤੀ—ਸੰਘਰਸ਼ ਨੂੰ ਨੁਕਸਾਨ ਪਹੁੰਚਾਉਣ ਦੇ ਮਕਸਦ ਨਾਲ ਹੋ ਰਿਹਾ ਹੈ। ਅਜੇਹਾ ਕਰਕੇ ਸਾਮਰਾਜੀ ਹਮਲਾਵਰ ਹਲਕੇ ਮੱਧ ਪੂਰਬ ਦੀ ਸਮੁੱਚੀ ਸਮੱਸਿਆਵਾਂ ਬਾਰੇ ਵੀ ਘਚੋਲੇ ਤੇ ਗੜਬੜ ਚੌਥ ਵਾਲੀ ਹਾਲਤ ਪੈਦਾ ਕਰ ਰਹੇ ਹਨ, ਤਾਂ ਜੋ ਇਸ ਸਮੱਸਿਆ ਦੇ ਅਸਲੀ ਕਾਰਜਾਂ ਵਲੋਂ ਸੰਸਾਰ ਦਾ ਧਿਆਨ ਲਾਂਭੇ ਹਟਾ-ਇਆ ਜਾ ਸਕੇ; ਤਾਂ ਜੋ ਲੋਕ ਇਹ ਭੁੱਲ ਜਾਣ ਕਿ ਮੱਧ-ਪੂਰਬ ਵਿਚ ਸਾਰੇ ਸਿਆਪੇ ਦੀ ਜੜ੍ਹ ਇਸਰਾਈਲ ਦੀ ਧੱਕੇਸ਼ਾਹੀ ਹੈ ਅਤੇ ਫਲਸਤੀਨ ਦੇ ਲੱਖਾਂ ਲੋਕਾਂ ਨੂੰ ਆਪਣਾ ਟਿਕਾਣਾ ਮਿਲਣ ਦੀ ਸਮੱਸਿਆ ਰੋਲੇ ਗੋਲੇ ਵਿਚ ਹੀ ਪਏ ਰਹੇ।

ਇਹਨਾਂ ਮਕਸਦਾਂ ਦੀ ਪੂਰਤੀ ਲਈ ਜੇ ਲਿਬਨਾਨ ਦੇ ਲੱਖਾਂ ਲੋਕਾਂ ਦੀਆਂ ਜਾਨਾਂ ਖਤਮ ਹੋ ਰਹੀਆਂ ਤਾਂ ਇਸ ਦੀ ਅਮਰੀਕਾ ਤੇ ਉਸ ਦੇ ਗੁਮਾਸ਼ਤਿਆਂ ਨੂੰ ਕੀ ਪ੍ਰਵਾਹ? ਇਹ ਤਾਂ ਉਹਦਾ ਸ਼ੁਗਲ ਹੈ, ਜਿਹੜਾ ਨਵਾਂ ਵੀ ਨਹੀਂ। ਪੂਰੇ ਦੇ ਪੂਰੇ ਮੁਲਕਾਂ ਨੂੰ ਪੱਥਰ ਦੇ ਗੀਟਿਆਂ ਵਾਂਗ ਉਪਰ ਉਛਾਲ ਕੇ, ਬੋਚ ਕੇ ਖੇਡਣ ਦਾ ਇਹ ਖੂਨੀ ਸ਼ੁਗਲ ਕਈ ਥਾਈਂ ਰੰਗ ਵਿਖਾ ਚੁਕਾ ਹੈ, ਕਈ ਥਾਈਂ ਵਿਖਾ ਰਿਹਾ ਹੈ ਤੇ ਹੋਰ ਪਤਾ ਨਹੀਂ ਕਿੰਨਿਆਂ ਥਾਵਾਂ ਤੇ ਵਿਖਾਏਗਾ। (ਅਮਰੀਕੀ ਸਾਮਰਾਜ ਦੇ ਇਕ ਸ਼ੁਗਲ ਨੂੰ ਦੇਖਦਿਆਂ ਉਸ ਵਲੋਂ ਸਾਡੇ ਪੈਰਾਂ ਹੇਠ ਰੱਖ ਦਿਤੀ ਗਈ ਪ੍ਰਮਾਣੂ ਚੰਗਿਆੜੀ-ਡੀਆਗੋ ਗਾਰਸ਼ੀਆ-ਵਿਚੋਂ ਵਧੇਰੇ ਸੇਕ ਨਿਕਲਦਾ ਮਹਿਸੂਸ ਹੁੰਦਾ ਹੈ। ਕੀ ਪਤਾ, ਇਸ ਦੇ ਭਾਂਬੜ ਬਣਨ ਦੀ ਵਾਰੀ ਕਦੋਂ ਆ ਜਾਵੇ?) ●

# ਕਿਉਂ ਦੁਖੀ ਹੁੰਦੇ ਹੋ ?

—ਪ੍ਰੀਤਮ ਸਿੰਘ ਕਵੀ

'ਉਹ ਹੋਵੇ ਕੌਣ ਮੇਰੀਆਂ ਗੱਲਾਂ ਕਰਨ ਵਾਲਾ, ਮੈਂ ਉਹਦੀ ਛਿੱਤਰ ਜਿਡੀ ਜ਼ਬਾਨ ਖਿੱਚ ਨ ਛਡਾਂਗਾ।' ਕੋਈ ਕਹਿ ਰਿਹਾ ਸੀ।

'ਮੇਰੇ ਨਾਲ ਤਾਂ ਰੱਬ ਨੇ ਕਦੇ ਨਿਆਂ ਨਹੀਂ ਕੀਤਾ, ਜਦੋਂ ਦੀ ਜੰਮੀ ਹਾਂ ਮੁਸ਼ਕਲਾਂ ਤੇ ਮੁਸੀਬਤਾਂ ਮੇਰੇ ਗਲ ਦਾ ਹਾਰ ਬਣਾ ਦਿਤੀਆਂ ਗਈਆਂ ਹਨ। ਮੈਂ ਹਰ ਪਲ ਦੁਖੀ ਰਹਿੰਦੀ ਹਾਂ, ਤੇ ਇੰਜ ਹੀ ਮਰ ਜਾਵਾਂਗੀ।' ਇਕ ਇਸਤਰੀ ਦੀ ਵਿਥਿਆ ਏਹੋ ਸੀ।

'ਮੈਂ ਸੱਚੀ ਗੱਲ ਮੂੰਹ ਤੇ ਕਰ ਦੇਣ ਦਾ ਆਦੀ ਹਾਂ, ਭਾਵੇਂ ਮੈਨੂੰ ਕਿੰਨੀ ਵੀ ਕੀਮਤ ਚੁਕਾਣੀ ਪਵੇ।' ਇਕ ਆਦਮੀ ਸ਼ੇਖੀ ਬਘਾਰ ਰਿਹਾ ਸੀ।

'ਬਾਬਾ, ਦੁਨੀਆਂ ਮਤਲਬ ਦੀ ਕੋਈ ਨਾ ਕਿਸੇ ਦਾ ਬੇਲੀ। ਕੋਈ ਵੀ ਤਾਂ ਸੱਚਾ ਯਾਰ ਨਹੀਂ ਬਣਦਾ, ਸਭ ਮੂੰਹ ਦੀਆਂ ਗੱਲਾਂ ਕਰਦੇ ਨੇ।' ਇਕ ਨਿਰਾਸ ਮਨੁਖ ਨੇ ਇੰਜ ਕਿਹਾ।

'ਉਸ ਨਿਖੱਤੀ ਤੇ ਮੈਂ ਸੌ ਗੁਣ ਕਰ ਬੈਠੀ ਹਾਂ, ਮੇਰੇ ਲਈ ਇਕ ਤਾਂ ਕਰਦੀ ? ਬੜੀ ਹੈ ਸਿਆਣੀ ਹੈ। ਉਹ, ਹੁਣ ਮੇਰੀਆਂ ਚੁਗਲੀਆਂ ਦੂਜਿਆਂ ਕੋਲ ਕਰਦੀ ਫਿਰਦੀ ਹੈ, ਰੰਡੀ!' ਇਕ ਹੋਰ ਜਣੀ ਲਾਲੋ ਲਾਲ ਹੋ ਕੂਕਦੀ ਗਈ।

ਇਹ ਆਵਾਜ਼ਾਂ ਕਿੰਨ੍ਹਾਂ ਦੀਆਂ ਹਨ ? ਜੋ ਇਕ ਜਾਂ ਦੂਜੇ ਕਾਰਣ ਦੁਖੀ ਹਨ।

ਵਾਸਤਵ ਵਿਚ ਦੁਖ ਤੇ ਸੁਖ ਕੀ ਹਨ ? ਹਾਲਾਤ, ਸਮੇਂ ਤੇ ਦੂਜੇ ਮਨੁਖ ਨੂੰ ਨਾ ਸਮਝ ਸਕਣਾ, ਇਕ ਜਾਂ ਦੂਜੇ ਪਾਸੇ ਉਲਾਰ ਰਹਿਣਾ। ਗੁਰੂਜਨਾਂ ਦਾ ਕਥਨ ਹੈ :

ਦੁਖ ਸੁਖ ਦੁਇ ਦਰ ਕਪੜੇ,
ਪਹਿਰੇ ਜਾਇ ਮਨੁਖ।

ਜੇ ਇਹ ਦੋਵੇਂ ਕਪੜੇ ਹੀ ਹਨ ਤੇ ਬਦਲਦੇ ਹੀ ਰਹਿਣੇ ਹਨ, ਤਾਂ ਕਿਉਂ ਨਾ ਇਸ ਹਕੀਕਤ ਨੂੰ ਪਹਿਲਾਂ ਹੀ ਮਨ ਵਿਚ ਬੈਠਾ ਲਈਏ ? ਬਹੁਤੇ ਦੁਖ ਤਾਂ ਨਿਕਲਦੇ ਹੀ ਸਾਡੀ ਅਪਣੀ ਨਾ-ਸਮਝੀ ਤੇ ਨਿਰਾਸ ਵਿਚਾਰਾਂ ਵਿਚੋਂ ਹਨ। ਸਾਡੀਆਂ ਕਰਨੀਆਂ ਤੇ ਬੋਲ ਚਾਲ ਦਾ ਢੰਗ ਵੀ ਦੁਖ ਵਧਾਣ ਦੇ ਜ਼ਿਮੇਵਾਰ ਹੁੰਦੇ ਹਨ। ਇਸ ਤੱਥ ਨੂੰ ਵੀ ਚੰਗੀ ਤਰਾਂ ਵਿਚਾਰਨ ਦੀ ਲੋੜ ਹੈ। ਸਤਿਗੁਰੂ ਕਹਿੰਦੇ ਹਨ :

ਦਦਾ ਦੋਸ ਨ ਦੀਜੈ ਕਾਹੂ
ਦੋਸ ਕਰੰਮਾ ਆਪਣਿਆ।
ਜੋ ਮੈਂ ਕੀਆ ਸੋ ਮੈ ਪਾਇਆ,
ਦੋਸ ਨ ਦੀਜੈ ਅਵਰ ਜਨਾ।

ਬਹੁਤੀ ਗਹਿਰਾਈ ਵਿਚ ਨਾ ਜਾਇਆਂ, ਆਓ ਸਰਲ ਜੇਹੀ ਵਿਚਾਰ ਕਰ ਲਈਏ।

ਪਹਿਲਾਂ, ਪਹਿਲੇ ਜਣੇ ਦੀ ਬੁਖਲਾਹਟ ਨੂੰ ਹੀ ਸਮਝਣ ਦੀ ਕੋਸ਼ਸ਼ ਕਰੀਏ।

ਉਹ ਇਕ ਮਾਇਕ ਤੌਰ ਤੇ ਕਮਜ਼ੋਰ ਆਦਮੀ ਹੈ। ਹਮੇਸ਼ਾਂ ਕਪੜੇ ਮੈਲੇ ਅਤੇ ਬੇਢੰਗੇ ਪਹਿਨਦਾ ਹੈ। ਉਹ ਬਹੁਤਾ ਸਮਾਂ ਅਪਣੀ ਕਿਰਤ-ਕਮਾਈ ਵੱਲ ਨਹੀਂ ਦਿੰਦਾ, ਸਗੋਂ ਉਨ੍ਹਾਂ ਲੋਕਾਂ ਨਾਲ ਰਹਿੰਦਾ ਹੈ ਜਿਹੜੇ ਉਹਦੇ ਨਿਕੰਮੇ ਅਭਿਮਾਨ ਨੂੰ ਵਰਤਦੇ ਹਨ, ਉਹਦੇ ਕੋਲੋਂ ਬੁੱਤੀ-ਨੱਤੀ ਦਾ ਕੰਮ ਲੈਂਦੇ ਹਨ ਤੇ ਕਿਸੇ ਦੂਜੇ ਨੂੰ ਬੇਇਜ਼ਤ ਕਰਨ ਲਈ ਵੀ ਉਸਨੂੰ ਹੱਲਾ ਸ਼ੇਰੀ ਦਿੰਦੇ ਹਨ। ਇਕ ਦਿਨ ਇਕ ਸਜਣ ਕਿਸੇ ਨਾਲ ਦੇ ਨੂੰ ਕਹਿ ਰਿਹਾ ਸੀ—"ਕਿੱਡਾ 'ਮੂਰਖ' ਹੈ 'ਸ' ਸਿੰਘ। ਅਪਣਾ ਕੰਮ ਕਰਨ ਦੀ ਥਾਂ, ਅਪਣੀ ਰੋਜ਼ੀ ਵਿਚ ਬਰਕਤ ਪਾਣ ਦੀ ਥਾਂ, ਅਮਕੇ ਕਿਆਂ ਦੇ ਨਾਲ ਹੀ 'ਲੂੱਟਰਾਂ' ਵਾਂਗ ਤੁਰਿਆ ਫਿਰਦਾ ਏ। ਉਨ੍ਹਾਂ ਵਰਗੇ ਕਪੜੇ ਹੀ ਸਾਫ਼ ਰਖ ਸੱਕੇ, ਏਹ ਵੀ ਨਹੀਂ। ਉਹ ਇਹਨੂੰ ਅੰਦਰੋਂ ਕਰਦੇ ਵੀ ਮਖੌਲ ਰਹਿੰਦੇ ਨੇ। ਇਹਨੂੰ 'ਬੁਧੂ' ਬਣਾਕੇ ਭਜਾਈ ਰਖਦੇ ਹਨ।'

ਉਪਰਲਾ ਕਹਿਣਾ ਸੋਲਾਂ ਆਨੇ ਸੱਚ ਹੈ। ਗੱਲ ਕਰਨ ਵਾਲੇ ਨੇ ਕੁਝ ਵਿਸ਼ੇਸ਼ਨ ਵਰਤੇ ਹਨ—'ਮੂਰਖ' 'ਲੂੱਟਰ' ਤੇ 'ਬੁਧੂ'। ਇਹ ਪਹਿਲੇ ਜਣੇ ਦੇ ਕਰਦਾਰ ਨਾਲ ਐਨ ਢੁਕਦੇ ਹਨ। ਇਨ੍ਹਾਂ ਬਿਨਾਂ ਗੱਲ ਨੇ ਵਜ਼ਨ ਵੀ ਨਹੀਂ ਸੀ ਫੜਨਾ। ਪਰ ਕਿਉਂਕਿ ਉਪਰਲੀ ਗੱਲ ਕਿਸੇ ਦੂਜੇ ਮਨੁਖ ਨੂੰ, ਜਿਸਦੇ ਬਾਬਤ ਗੱਲ ਹੋ ਰਹੀ ਸੀ, ਉਹਦੀ ਗੈਰਹਾਜ਼ਰੀ ਵਿਚ ਕਹੀ ਜਾ ਰਹੀ ਸੀ, ਏਸ ਲਈ ਪੂਰੀ ਤਾਕਤ ਨਾਲ ਆਖੀ ਜਾ ਰਹੀ ਸੀ ਜਿਸਨੂੰ ਸੁਨਣ ਦਾ ਕਿਸੇ ਤਰ੍ਹਾਂ ਪਹਿਲੇ ਜਣੇ ਨੂੰ ਅਵਸਰ ਮਿਲ ਗਿਆ। ਹੁਣ ਉਹ ਲੋਹਾ ਲਾਖਾ ਹੈ। ਅਪਣੀ ਸ਼ਕਤੀ ਦੇ

ਨਾਪ ਤੋਲ ਬਿਨਾ ਹੀ ਦੂਜੇ ਦੀ 'ਛਿੱਤਰ' ਜੇਡੀ ਜ਼ਬਾਨ ਨੂੰ ਖਿਚ ਧਰਨ ਦਾ ਐਲਾਨ ਕਰ ਰਿਹਾ ਹੈ।

ਜੇ ਉਹ ਆਪਣੀ ਬਾਬਤ ਗੱਲ ਸੁਣ ਕੇ, ਜ਼ਰਾ ਕੁ ਠੰਢਾ ਹੋ ਕੇ ਸੋਚਦਾ ਤਾਂ ਸਮਝ ਸਕਦਾ ਕਿ ਵਾਕਈ ਕਹਿਣ ਵਲੇ ਦੀ ਗੱਲ ਠੀਕ ਹੈ। ਘਰ ਦਾ ਕੰਮ ਘਟ ਕਰਕੇ ਜੋ ਆਪਣੇ ਤੋਂ ਤਕੜੇ ਬੰਦਿਆਂ ਦੀ ਸੰਗਤ ਦਾ ਅਨੰਦ ਉਠਾਣਾ ਚਾਹੁੰਦਾ ਹੈ, ਉਹ ਘਰ ਤਾਂ ਗੁਆਏਗਾ ਹੀ ਬਾਹਰੋਂ ਵੀ ਭੜੂਆ ਅਖਵਾਏਗਾ।

ਪਰ ਉਹ ਇੰਜ ਸੋਚ ਨਹੀਂ ਸਕਿਆ, ਸੋ ਬਦਲਾ ਲੈਣ ਲਈ ਉਤਾਵਲਾ ਹੈ।

ਪਰ ਕੀ 'ਸ' ਸਿੰਘ ਦੀ ਬਾਬਤ ਗੱਲ ਕਰਨ ਵਾਲਾ ਆਪਣੀ ਗੱਲ ਠੀਕ ਤਰ੍ਹਾਂ ਕਰ ਸਕਿਆ ? ਨਹੀਂ

ਉਹਦੀ ਨੀਅਤ ਤੇ ਵੀ ਸ਼ਕ ਨਹੀਂ ਕਰਨਾ ਚਾਹੀਦਾ। ਉਸਨੇ ਗੱਲ ਤਾਂ ਠੀਕ ਹੀ ਕੀਤੀ ਹੈ। ਗੱਲ ਨੂੰ ਦਰੁਸਤ ਹਾਲਤ ਵਿਚ ਸਪਸ਼ਟ ਕਰਨ ਲਈ ਵਰਤੇ ਗਏ ਵਿਸ਼ੇਸ਼ਣ ਵੀ ਠੀਕ ਹਨ। ਪਰ ਜੇ ਉਹ ਜ਼ਰਾ ਕੁ ਸੋਚ ਕੇ ਤੇ ਵਧੇਰੇ ਹਿਤ ਵਿਚ ਆਕੇ ਗੱਲ ਕਰਦਾ ਤਾਂ ਉਹ ਓਸੇ ਗੱਲ ਨੂੰ ਇੰਜ ਕਰਦਾ :

"ਮੈਨੂੰ 'ਸ' ਸਿੰਘ ਤੇ ਬੜਾ ਤਰਸ ਆਉਂਦਾ ਹੈ। ਉਸਨੂੰ ਅਪਣੇ ਕੰਮ ਵਿਚ ਮਨ ਲਾਣਾ ਚਾਹੀਦਾ ਹੈ। ਪਰ ਅਮਕੇ ਐਸੇ ਉਸਤਾਦ ਹਨ ਕਿ ਉਸ ਨੂੰ ਤਿੜਾ ਫੂਲਾ ਕੇ ਉਹਦੇ ਤੋਂ ਅਪਣੀਆਂ ਬੁੱਤੀਆਂ ਨੱਤੀਆਂ ਕਢਵਾਂਦੇ ਰਹਿੰਦੇ ਹਨ। ਉਹਦੇ ਤੁਰ ਗਿਆਂ ਉਹਦਾ ਮੌਜੂ ਤਾਂ ਬਣਾਦੇ ਹਨ, ਪਰ ਉਸ ਨੂੰ ਸੁਹਣਾ ਰਹਿਣਾ ਬਹਿਣਾ ਤੇ ਕੰਮ ਵਿਚ ਜੀ ਲਾਣਾ ਨਹੀਂ ਸਿਖਾਂਦੇ।"

ਜੇ ਕਿਤੇ 'ਸ' ਸਿੰਘ ਇਹ ਗੱਲ ਉਹਲੇ ਛੱਪੇ ਵੀ ਸੁਣ ਲੈਂਦਾ ਤਾਂ ਉਹ ਕਹਿਣ ਵਾਲੇ ਨੂੰ ਜ਼ਰੂਰ ਅਪਣਾ ਹਿਤੂ ਸਮਝਦਾ ਤੇ ਹੋ ਸਕਦਾ ਹੈ ਕਿਸੇ ਵੇਲੇ ਉਸ ਨਾਲ ਅਪਣਾ ਦੁਖ-ਸੁਖ ਕਰਕੇ ਉਹਦੇ ਤੋਂ ਅਗਵਾਈ ਲੈਂਦਾ।

ਮੌਜੂਦਾ ਹਾਲਤ ਵਿਚ ਦੋਹਾਂ ਵਿਅਕਤੀਆਂ ਨੇ ਅਪਣੇ ਪੱਲੇ ਦੁੱਖ ਪਾ ਹੀ ਲਿਆ। ਇਕ ਨੇ ਗੱਲ ਕਰਕੇ, ਦੂਜੇ ਨੇ ਗੱਲ ਸੁਣ ਕੇ। ਤੇ ਹੁਣ ਲਾਜ਼ਮੀ ਹੈ ਕਿ ਦੁਖ ਦਾ ਚਕਰ ਲੰਮੇ ਸਮੇਂ ਲਈ ਚਲੇ।

ਹੁਣ ਲਓ ਪਹਿਲੀ ਬੀਬੀ ਦਾ ਝੁਰੇਵਾਂ। ਉਹ 'ਦੁਖ' ਨੂੰ ਤਦ ਤਕ ਅਪਣੇ ਨਾਲ ਸੰਜੋਅ ਕੇ ਰਖੀ ਰਖਣ ਲਈ ਸੋਚੀ ਬੈਠੀ ਹੈ ਜਦ ਤਕ ਉਹ ਮਰ-ਮੁੱਕ ਹੀ ਨਹੀਂ ਜਾਂਦੀ। ਅਸਲ ਵਿਥਿਆ ਕੀ ਹੈ ?

ਮਾਪੇ ਉਸਦੇ ਚੰਗੇ ਰੱਜੇ ਪੁੱਜੇ ਸਨ। ਬਦ ਕਿਸਮਤੀ ਨਾਲ ਉਹਨਾਂ ਦਾ ਰੰਗ ਕਾਲਾ ਸੀ। ਨਕਸ਼ ਵੀ ਦਿਲਕਸ਼ ਨਹੀਂ ਸਨ। ਹੁਣ ਇਕ ਦੁਖ ਤਾਂ ਉਸਨੂੰ ਇਹ ਹੈ ਕਿ ਉਹਦਾ ਰੰਗ ਗੋਰਾ ਕਿਉਂ ਨਹੀਂ। ਉਹ ਵਿਚਾਰੀ ਸਾਰੇ ਹੀ ਗੋਰ ਅੰਗਿਆਂ ਨੂੰ ਭਾਗਾਂ ਵਾਲਾ ਤੇ ਅਪਣੇ ਆਪ ਨੂੰ ਦੁਖੀ ਸਮਝੀ ਬੈਠੀ ਹੈ। ਜੇ ਉਹ ਇਹ ਸਮਝ ਸਕੇ ਕਿ ਦੁਨੀਆਂ ਤੇ ਕਈ ਰੰਗਾਂ ਦੇ ਲੋਕ ਹਨ। ਜਿੰਨ੍ਹਾਂ ਵਿਚੋਂ ਕਾਲੇ ਵੀ ਹਨ ਤੇ ਗੋਰੇ ਵੀ ਤੇ ਕੀ ਹੋਇਆ ਜੇ ਉਹ ਕਾਲੀ ਹੈ ਤਾਂ ਉਹਦਾ ਇਕ ਚੁਥਾਈ ਦੁਖ ਘਟ ਜਾਏ ਤੇ ਜੇ ਨਾਲ ਉਹ ਇਹ ਵੀ ਜਾਣ ਜਾਏ ਕਿ ਸਾਰੇ ਗੋਰੇ ਸੁਖੀ ਤੇ ਧਨਵਾਨ ਨਹੀਂ ਹਨ, ਬਥੇਰੇ ਹਨ ਜੋ ਰੰਗ ਦੇ ਹੀ ਗੋਰੇ ਹਨ, ਉਂਜ ਉਨ੍ਹਾਂ ਦਾ ਜੀਵਨ ਵੀ ਝੋਰਿਆਂ ਭਰਿਆ ਹੈ ਤਾਂ ਚੌਥਾ ਹਿੱਸਾ ਦੁਖ ਹੋਰ ਘਟ ਜਾਏ।

ਦੁਖ ਦਾ ਇਕ ਅੰਗ ਉਹਦੇ ਲਈ ਏਹ ਹੈ ਕਿ ਉਹ ਜਿਸ ਮਨੁਖ ਨਾਲ ਵਿਆਹੀ ਗਈ ਹੈ, ਉਹ ਵੀ ਗੋਰਾ ਨਿਸ਼ੋਹ ਨਹੀਂ। ਮਨ ਵਿਚ ਬੈਠਾ ਇਹ ਗਲਤ ਝੁਰੇਵਾਂ ਉਹਦਾ ਮੁਕਦਾ ਨਹੀਂ। ਉਹ ਨਹੀਂ ਸੋਚਦੀ ਕਿ ਜੇ ਕਿਸੇ ਗੋਰੇ ਮਨੁਖ ਨਾਲ ਵਿਆਹੀ ਜਾਂਦੀ ਤਾਂ ਉਸਨੇ ਇਸ ਨੂੰ 'ਕਾਲੀ ਕਾਲੀ' ਕਹਿ ਕੇ ਰੋਜ਼ ਚਿੜ੍ਹਾਣਾ ਸੀ, ਹੁਣ ਏਸ ਗਲੋਂ ਤਾਂ ਬਚੀ ਹੋਈ ਹੈ। ਕੀ ਇਹ ਠੀਕ ਨਹੀਂ ਕੇ ਜੇ ਉਹ ਇਸ ਹਕੀਕਤ ਨੂੰ ਚੰਗੀ ਤਰ੍ਹਾਂ ਜਾਣ ਲਵੇ ਤਾਂ ਦੁਖ ਦਾ ਇਕ ਭਾਗ ਹੋਰ ਘਟ ਸਕਦਾ ਹੈ ?

ਹੁਣ ਇਕ ਉਹਦੇ ਲਈ ਦੁਖ ਭਰੀ ਘਟਨਾ ਹੋਰ ਹੋ ਗਈ ਤੇ ਉਹ ਸੀ ਇਸ ਘਰ ਹੋਇਆ ਸਲੋਨਾ ਲੜਕਾ। ਇਸ ਮਾਨਸਿਕ ਰੋਗਣ ਨੇ ਅਪਣੇ ਘਰ ਬੱਚਾ ਹੋਣ ਤੇ ਲੋਕਾਂ ਨਾਲ ਕੁਝ ਖੁਸ਼ੀ ਤਾਂ ਸਾਂਝੀ ਕੀਤੀ ਪਰ ਅੰਦਰ ਵਾਰ ਇਹਦੇ ਇਹੋ ਰੜਕ ਕਾਇਮ ਹੈ ਜੇ ਮੈਂ ਕਾਲੇ ਰੰਗ ਦੀ ਨਾ ਹੁੰਦੀ, ਮੇਰਾ ਪਤੀ ਗੋਰਾ ਹੁੰਦਾ ਤਾਂ ਇਹ ਲੜਕਾ ਤਾਂ ਸਾਂਵਲਾ ਨਾ ਜੰਮਦਾ।

ਤੁਸੀਂ ਸਿਆਣੇ ਹੋ, ਦਸੋ, ਇਸ ਵਿਚ ਦੁਖ ਵਾਲੀ ਕੇਹੜੀ ਗੱਲ ਹੈ। ਜਦੋਂ ਮਾਂ ਬਾਪ ਦਾ ਰੰਗ ਬਹੁਤਾ ਸੁਥਰਾ ਨਹੀਂ ਤਾਂ ਬੱਚਾ ਜ਼ਰਾ ਸਲੋਨਾ ਹੋ ਗਿਆ ਤਾਂ ਮਾੜੀ ਗੱਲ ਕੇਹੜੀ ਹੋਈ ? ਅਜੇ ਇਹ ਹਬਸ਼ੀਆਂ ਦੇ ਰੰਗ ਨਾਲੋਂ ਸਾਰੇ ਹੀ ਚੰਗੇ ਹਨ। ਫਿਰ ਇਹ ਦੁਖੀਆ ਵਿਚਾਰੀ ਏਹ ਸ਼ੁਕਰ

ਨਹੀਂ ਕਰਦੀ ਕਿ ਇਹਦੇ ਘਰ ਪਹਿਲਾ ਲੜਕਾ, 'ਭਗਵਾਨ' ਦੀ ਕਿਰਪਾ ਨਾਲ ਹੋ ਗਿਆ ਹੈ। ਇਹ ਵੀ ਹੋ ਸਕਦਾ ਸੀ ਕਿ ਉਹਦੀ ਕੁਖੋਂ ਕੋਈ ਵੀ ਬਚਾ ਪੈਦਾ ਨਾ ਹੁੰਦਾ। ਤੇ ਜੇ ਸੌ ਇਲਾਜ ਮੁਆਲਜਿਆਂ ਨਾਲ ਹੁੰਦਾ ਹੀ ਹੁੰਦਾ ਤੇ ਪਹਿਲੀ ਵਾਰ ਲੜਕੀ ਹੀ ਜੰਮ ਪੈਂਦੀ ਤਾਂ ਵੀ ਜਰਦੀ ਹੀ ਨ ? ਜ਼ਰੂਰੀ ਨਹੀਂ ਸੀ ਕਿ ਦੂਜੀ ਵਾਰ ਲੜਕਾ ਹੀ ਹੁੰਦਾ, ਅਨੇਕਾਂ ਨੂੰ ੫-੫-੭-੭ ਕੁੜੀਆਂ ਬਾਦ ਮੁੰਡੇ ਦਾ ਮੂੰਹ ਵੇਖਣ ਨੂੰ ਮਿਲਦਾ ਹੈ, ਤੇ ਕਈਆਂ ਨੂੰ ਸਾਰੀ ਉਮਰ ਹੀ ਨਹੀਂ।

ਸੋ ਆਪ ਨੇ ਸਮਝ ਲਿਆ ਹੋਵੇਗਾ ਕਿ ਇਸਦੇ ਵਿਚਾਰਨ ਢੰਗ ਨੇ ਇਸ ਨੂੰ ਹੱਦੋਂ ਵਧ ਦੁਖੀ ਕਰ ਛਡਿਆ ਹੈ। ਇਹ ਹਰੇਕ ਗੱਲ ਤੇ ਹਰੇਕ ਘਟਨਾ ਨੂੰ ਨਿਰਾਸ਼ਾਵਾਦੀ ਨੁਕਤੇ ਤੋਂ ਹੀ ਸੋਚਦੀ ਹੈ, ਇਸ ਲਈ 'ਆਹ ਵੀ ਨਹੀਂ' 'ਅਹੁ ਵੀ ਨਹੀਂ' ਕਰਕੇ ਜ਼ਿਦਗੀ ਦੇ, ਮਿਲ ਸਕਣ ਵਾਲੇ ਸੁਖ ਨੂੰ ਵੀ ਦੁਖ ਵਿਚ ਵਟਾ ਵਟਾ ਕੇ, ਦੁਖਾਂ ਦੀਆਂ ਪੰਡਾਂ ਬੰਨ੍ਹ ਬੰਨ੍ਹ ਥਕੀ ਜਾ ਰਹੀ ਹੈ।

ਸੱਚੀ ਗੱਲ ਮੂੰਹ ਤੇ ਕਹਿਣ ਵਾਲਾ ਸੱਜਣ ਵੀ ਇਕ ਤਰਾਂ ਦਾ ਦੁਖੀ ਵਿਅਕਤੀ ਹੈ। ਸੱਚੀ ਗੱਲ ਕਹਿਣੀ ਮਾੜੀ ਨਹੀਂ, ਕਿਸੇ ਵੇਲੇ ਮੂੰਹ ਤੇ ਕਰ ਦੇਣੀ ਵੀ ਯੋਗ ਹੀ ਹੈ। ਪਰ ਕੁਝ ਲੋਕੀਂ ਇਸ ਢੰਗ ਨੂੰ ਟੋਕਰੀ ਵਿਚ ਧਰ ਸਿਰ ਤੇ ਚੁਕੀ ਫਿਰਦੇ ਹਨ। ਇਹ ਸਮਝ ਲੈਣਾ ਚਾਹੀਦਾ ਹੈ ਕਿ ਸਾਰੀਆਂ ਗੱਲਾਂ ਮੂੰਹ ਤੇ ਕਰਨ ਦਾ ਸਾਨੂੰ ਹੀ ਠੇਕਾ ਨਹੀਂ। ਦੁਨੀਆਂ ਤੇ ਹੋਰ ਵੀ ਬੜੇ ਲੋਕ ਹਨ ਤੇ ਹੋ ਸਕਦਾ ਹੈ ਉਹ ਸਾਡੇ ਨਾਲੋਂ ਚੰਗੀ ਤਰ੍ਹਾਂ 'ਮੂੰਹ ਤੇ ਗੱਲ' ਕਰ ਸਕਣ।

ਅਸਲ ਵਿਚ ਘਟ ਸੋਚਣ ਵਾਲਿਆਂ ਨੂੰ ਇਹ ਅਭਿ-ਮਾਨ ਹੋ ਜਾਂਦਾ ਹੈ ਕਿ ਉਹੋ ਹੀ ਮੂੰਹ ਤੇ ਗੱਲ ਕਰ ਸਕਦੇ ਹਨ। ਕਈ ਵਾਰ ਦੂਜੀ ਧਿਰ ਅਜੇਹੇ ਨੂੰ ਮੂੰਹ-ਫਟ ਸਮਝ ਕੇ ਨਜ਼ਰ ਅੰਦਾਜ਼ ਕਰ ਦਿੰਦੀ ਹੈ ਤੇ ਅਜੇਹੇ ਸੱਜਣ ਦੀ ਲੋਕਾਂ ਵਿਚ ਘੁਮੰਡ ਪਰਗਟ ਕਰਨ ਸਦਕਾ, ਆਦਤ ਜੇਹੀ ਬਣ ਜਾਂਦੀ ਹੈ।

ਸਿਆਣਿਆਂ ਦੀ ਅਖਾਉਤ ਹੈ 'ਗੱਲ ਕਹਿੰਦੀ ਹੈ ਤੂੰ ਮੈਨੂੰ ਮੂੰਹੋਂ ਕਢ ਮੈਂ ਤੈਨੂੰ ਪਿੰਡੋਂ ਕਢਾਂਗੀ।' ਅਜੇਹੇ ਸੱਤ-ਵਕਤਾ ਕਿਸੇ ਥਾਂ ਟਿਕ ਕੇ ਨਹੀਂ ਰਹਿ ਸਕਦੇ। ਕਿਸੇ ਨਾਲ ਵੀ ਇਹਨਾਂ ਦੀ ਸਾਂਝ ਨਹੀਂ ਪੁਗ ਸਕਦੀ। ਕਿਸੇ ਨਾਲ ਵੀ ਸੁਖਾਵੇਂ ਸੰਬੰਧ ਨਹੀਂ ਰਖ ਸਕਦੇ। ਇਹਨਾਂ ਦਾ ਇਹ ਅਭਿਮਾਨ, ਕਿ 'ਸੱਚੀ ਗੱਲ ਮੂੰਹ ਤੇ ਕਹਿਣ' ਦੀ ਇਹਨਾਂ ਵਿਚ ਹੀ ਜੁਰਅਤ ਹੈ, ਸੰਬੰਧਤ ਲੋਕਾਂ ਦੀ ਜਦੋਂ ਵੀ ਬਰਦਾਸ਼ਤ ਮੁਕ ਜਾਂਦੀ ਹੈ, ਇਹਨਾਂ ਨੂੰ ਖੱਜਲ ਕਰਨ ਦਾ ਕਾਰਨ ਬਣਦਾ ਹੈ।

ਭਲਾ ਕੋਈ ਪੁਛੇ ਕਿ ਤੁਹਾਨੂੰ ਕੀ ਹੱਕ ਹੈ ਕਿ ਹਰੇਕ ਦੇ ਮੂੰਹ ਤੇ ਤੁਸਾਂ ਹੀ ਸਚੀ ਗੱਲ ਕਰਨੀ ਹੈ ? ਤੇ ਤੁਹਾਨੂੰ ਏਹ ਵੀ ਕਿਵੇਂ ਯਕੀਨ ਹੈ ਕਿ ਉਹ ਹੀ ਗੱਲ ਸੱਚੀ ਹੋਵੇਗੀ ਜੋ ਤੁਸੀਂ ਕਰਨ ਲਗੇ ਹੋ। ਐਨ ਸੰਭਵ ਹੈ ਤੁਹਾਨੂੰ ਗੱਲ ਦੀ ਸਮਝ ਹੀ ਨਾ ਆਈ ਹੋਵੇ, ਭੁਲੇਖਾ ਹੀ ਲਗ ਗਿਆ ਹੋਵੇ।

ਅਤੇ ਅਜੇਹੇ ਭਲੇ ਲੋਕਾਂ ਨੂੰ ਇਹ ਵੀ ਪਤਾ ਨਹੀਂ ਕਿ ਸਾਰੀਆਂ ਗੱਲਾਂ ਮੂੰਹ ਤੇ ਕਰਨ ਵਾਲੀਆਂ ਹੀ ਨਹੀਂ ਹੁੰਦੀਆਂ ਸਗੋਂ ਅਜੇਹੀਆਂ ਗੱਲਾਂ ਨੂੰ 'ਵੇਖ ਕੇ ਅਣਡਿਠ ਕਰਨ' ਵਾਲੀ ਲਿਸਟ ਵਿਚ ਸ਼ਾਮਲ ਕਰਨਾ ਬਹੁਤੀ ਵਾਰ ਲਾਭਦਾਇਕ ਸਿਧ ਹੁੰਦਾ ਹੈ।

ਸਾਡੇ ਕੀਤੇ ਹਰ ਕੰਮ ਅਤੇ ਹਰ ਗੱਲ ਦਾ ਪ੍ਰਤੀਕਰਮ ਹੁੰਦਾ ਹੈ, ਅਰਥਾਤ ਕੀਤਾ ਹੋਇਆ ਕੰਮ ਜਾਂ ਗੱਲ ਕੁਛ ਚੀਜ਼ ਜਾਂ ਅਸਰ ਪੈਦਾ ਕਰਦੀ ਹੈ। ਜੇ ਅਸਾਂ ਅੱਗਾ ਪਿੱਛਾ ਵਿਚਾਰ ਕੇ 'ਮੂੰਹ ਤੇ ਗੱਲ' ਕੀਤੀ ਹੈ ਤਾਂ ਹੋ ਸਕਦਾ ਹੈ ਕਿਸੇ ਹੰਕਾਰੀ ਨੂੰ ਉਸ ਦੀ ਕੰਡ ਪਿਛੇ ਹੋਰ ਹੀ 'ਚਰਚਾ' ਦਾ ਜ਼ਰਾ ਮਾਸਾ ਪਤਾ ਲਗ ਜਾਇ।

ਪਰ ਜੇ ਬਿਨਾਂ ਵਿਚਾਰੇ ਹੀ ਗੱਲ ਕਰ ਦਿਤੀ ਹੈ ਤਾਂ ਸੰਭਵ ਹੈ ਕਿ ਅਸੀਂ ਇਕ ਦੁਸ਼ਮਨੀ ਜਾਂ ਅੰਦਰਗਤੀ ਦੀ ਵਿਰੋਧਤਾ ਹੀ ਖਰੀਦ ਲਈ ਹੋਵੇ।

'ਮੂੰਹ ਤੇ ਸੱਚ ਆਖਣ ਵਾਲਾ' ਦੁਖ ਦਾ ਇਜ਼ਹਾਰ ਤਾਂ ਬਾਰ ਬਾਰ ਕਰਦਾ ਰਹਿੰਦਾ ਹੈ, ਪਰ ਉਸਨੂੰ ਇਕ ਤਸੱਲੀ ਵੀ ਹੁੰਦੀ ਹੈ ਤੇ ਮਾਲੂਮ ਵੀ ਹੁੰਦਾ ਹੈ ਕਿ ਇਸਦਾ ਕਾਰਨ ਉਹ ਆਪ ਵੀ ਹੈ।

ਹੁਣ ਆਓ 'ਮਤਲਬ ਦੀ ਦੁਨੀਆਂ ਸਮਝਣ ਵਾਲੇ' ਵੱਲ। ਅਸਲ ਵਿਚ ਤਾਂ ਠੀਕ ਹੀ ਹੈ ਕਿ ਜੇ ਸਾਡਾ ਕਿਸੇ ਗੋਚਰਾ ਕੋਈ ਮਤਲਬ ਨ ਹੋਵੇ ਤਾਂ ਅਸੀਂ 'ਆਪਣੀ ਦੁਨੀਆਂ ਵਖਰੀ' ਕਿਉਂ ਬਣਾਈਏ। ਛੋਟੇ ਬਚੇ ਨੂੰ ਮਾਂ ਦੇ ਥਣ ਨਾਲ ਮਤਲਬ ਹੁੰਦਾ ਹੈ ਤੇ ਸਿਰਫ਼ ਏਸੇ ਕਾਰਨ ਉਹ ਦੂਜੀਆਂ ਇਸਤਰੀਆਂ ਨਾਲੋਂ ਵਖ ਕਰਕੇ ਆਪਣੀ ਮਾਂ ਨੂੰ ਪਛਾਣਦਾ ਹੈ। ਪੁਤਰਾਂ ਧੀਆਂ ਨੂੰ ਬਾਪ ਨਾਲ ਜੇ ਕੋਈ ਮਤਲਬ ਵੀ ਨ ਹੋਵੇ ਤਾਂ ਉਹ ਕਦੀ ਸਤਿ ਸ੍ਰੀ ਅਕਾਲ ਨ ਬੁਲਾਣ ਅਪਣੇ

ਮਾਂ ਬਾਪ ਨੂੰ। ਪਿਤਾਵਾਂ ਨੂੰ ਵੀ ਅਪਣੇ ਬਚਿਆਂ ਤੇ ਹੋਰ ਰਿਸ਼ਤੇਦਾਰਾਂ ਨਾਲ ਕੁਝ ਸੁਆਰਥ ਹੀ ਹੁੰਦਾ ਹੈ। ਸਜਣਾਂ ਮਿਤਰਾਂ ਦਾ, ਭੈਣ ਭਰਾਵਾਂ ਦਾ, ਗੁਰੂ ਚੇਲੇ ਦਾ, ਅਫਸਰ ਮਾਤਹਿਤ ਦਾ ਪਰਸਪਰ ਕੁਛ ਮਤਲਬ ਹੀ ਹੁੰਦਾ ਹੈ ਤਾਂ ਹੀ ਗੱਡੀ ਰਿੜ੍ਹਦੀ ਹੈ ਦੁਨੀਆਂ ਦੀ।

ਪਰ 'ਮਤਲਬ ਦੀ ਦੁਨੀਆਂ' ਦਾ ਰੌਲਾ ਪਾਣ ਵਾਲੇ ਕਿਸੇ ਤੇ ਕੀਤੇ ਕੁਛ ਉਪਕਾਰ ਦਾ, ਰਾਹ ਦੱਸਣ ਦਾ, ਕੰਡਾ ਕਢਣ ਲਈ ਦਿਤੀ ਸੂਈ ਦਾ, ਤੌੜੀ 'ਚੋਂ ਵਧੀ ਦਾਲ ਦਿਤੀ ਦਾ, ਗਲ ਕੀ ਹਰ ਚੀਜ਼ ਦਾ ਕੁਛ ਮੁੱਲ ਵਟਣਾ ਚਾਂਹਦੇ ਹਨ। ਉਹ ਜੋ ਅਜ ਕੁਝ ਚੁਪ ਕਰਕੇ ਵੀ ਦੇ ਰਹੇ ਹਨ ਤਾਂ ਕਲ ਇਕੋਵਾਹ ਦਬਾਅ ਪਾ ਕੇ, ਮਗਹਲੇ ਉਪਕਾਰਾਂ ਦਾ ਖਰਚਾ ਭਰਨਾ ਚਾਂਹਦੇ ਹਨ। ਅਕਸਰ ਐਸਾ ਵੀ ਹੁੰਦਾ ਹੈ ਕਿ ਅਗਲੇ ਤੇ ਨਾਜਾਇਜ਼ ਹੀ ਉਪਕਾਰ ਟੈਕਸ ਲਾ ਦੇਣ। ਇਹਨਾਂ ਨੂੰ ਦੁਖ ਏਸੇ ਗੱਲ ਦਾ ਹੁੰਦਾ ਹੈ ਕਿ ਜੋ ਉਹ ਹੁਣ ਤਕ ਏਨਾ ਕੁਝ ਕਰਦੇ ਆਏ ਹਨ ਤਾਂ ਅਗਲਾ ਬਿਨਾਂ ਆਪਣਾ ਹਾਣ-ਲਾਭ ਵਿਚਾਰੇ ਅਮਰ ਫਲ ਨੂੰ ਉਹਨਾਂ ਦੀ ਝੋਲੀ ਵਿਚ ਕਿਉਂ ਨਹੀਂ ਪਾ ਦਿੰਦਾ।

ਜੇਕਰ ਇਹ ਆਪਣਾ ਦੇਣ, ਕੇਵਲ ਦੂਜੇ ਦੇ ਕੰਮ ਆਉਣ ਦੇ ਖਿਆਲ ਨਾਲ ਹੀ ਦਿੰਦੇ, ਸੂਖਮ ਤੌਰ ਤੇ ਉਸ ਦੇ ਫਲ ਦੀ ਇੱਛਾ ਨ ਰਖਦੇ ਤਾਂ ਸਭ ਕੁਝ ਹੀ ਠੀਕ ਸੀ। ਅਗਲੇ ਪਾਸਿਉਂ ਵੀ ਜ਼ਰੂਰ ਉਪਕਾਰ ਹੁੰਦਾ, ਜੇ ਨਾ ਵੀ ਹੁੰਦਾ ਤਾਂ ਇਨ੍ਹਾਂ ਨੂੰ ਬਦੋ ਬਦੀ ਦਾ ਦੁਖ ਨਾ ਗੁਸਦਾ। ਗੀਤਾ ਗਿਆਨ ਕੇਵਲ ਏਹੋ ਦਰਸਾਂਦਾ ਹੈ ਕਿ ਤੁਸੀਂ ਕਰਮ ਕਰੋ, ਫਲ ਭਗਵਾਨ ਦੀ ਇੱਛਾ ਤੇ ਰਖੋ। ਗ੍ਰੰਥ ਸਾਹਿਬ ਜੀ ਵਿਚ ਲਿਖਿਆ ਹੈ—

ਕਾਹੂ ਫਲ ਕੀ ਇਛਾ ਨਹੀਂ ਬਾਛੈ।
ਕੇਵਲ ਭਗਤ ਕੀਰਤਨ ਸੰਗ ਰਾਚੈ।

ਅਸੀਂ ਇਸ ਨੂੰ ਭਗਤੀ ਪਰਥਾਇ ਨਾ ਲੈਕੇ ਜੇ ਏਸੇ ਚੀਜ਼ ਨੂੰ ਸਮਝ ਲਈਏ ਕਿ ਸਾਡਾ ਕਿਸੇ ਦੇ ਕੰਮ ਆਉਣਾ ਕੇਵਲ ਅਗਲੇ ਦੀ ਮਦਦ ਕਰਨ ਖਾਤਰ ਹੀ ਹੋਵੇ, ਦੋਬਾਰਾ ਉਸਦਾ ਮੁਲ ਵਟਣ ਲਈ ਨਹੀਂ, ਤਾਂ ਬਹੁਤ ਸਾਰੇ ਦੁਖ ਨਾ ਉਪਜਣ। ਅਸੀਂ ਵੇਖਦੇ ਹਾਂ ਕਿ ਦੁਨੀਆਂ ਇਕ ਛਿਨ ਵੀ ਨ ਚਲ ਸਕਦੀ ਜੇ 'ਕੋਈ ਵੀ ਕਿਸੇ ਦਾ ਬੇਲੀ' ਨਾ ਹੁੰਦਾ। ਇਕ ਖੁਰਲੀ ਤੇ ਬੱਝੇ ਪਸ਼ੂਆਂ ਦਾ ਵੀ ਬੇਲ-ਪੁਣਾ ਹੋ ਜਾਂਦਾ ਹੈ। ਇਕ ਥਾਂ ਤੇ ਚੋਗਾ ਚੁਗਦੇ ਘੁਗੀਆਂ ਕਬੂਤਰ ਵੀ ਦਸਤ ਬਣ ਜਾਂਦੇ ਨੇ। ਮਨੁੱਖ ਤਾਂ ਜਿਹਦੇ ਨਾਲ ਕੁਝ ਘੜੀਆਂ ਸੁਖਾਵਾਂ ਸਫਰ ਕਰ ਲਏ, ਉਹਨੂੰ ਕਈ ਵਾਰ ਜ਼ਿੰਦਗੀ ਭਰ ਨਹੀਂ ਭੁਲਦਾ। ਵਿਆਹਵਾਂ ਸ਼ਾਦੀਆਂ, ਪਾਰਟੀਆਂ, ਸਫਰਾਂ ਆਦਿ ਤੇ ਬਣੀਆਂ ਮੁਹਬੱਤਾਂ ਕਈ ਵਾਰ ਮਰਨ ਪਰਯੰਤ ਨਿਭਦੀਆਂ ਹਨ। ਅਖਬਾਰਾਂ ਵਿਚੋਂ ਜੇ ਧਰੋਹਾਂ ਦੀਆਂ ਖਬਰਾਂ ਪੜਦੇ ਹਾਂ ਤਾਂ ਏਹ ਵੀ ਪੜ੍ਹਿਆ ਜਾ ਸਕਦਾ ਹੈ ਕਿ ਅਮਕੇ ਨੇ ਫਲਾਣੇ ਦੀ ਜਾਨ ਬਚਾਣ ਖਾਤਰ ਖੂਹ ਵਿਚ ਛਾਲ ਮਾਰ ਦਿਤੀ, ਅਗ ਲਗੇ ਮਕਾਨ ਵਿਚ ਬਿਜਲੀ ਵਾਂਗ ਘੁਸ ਗਿਆ, ਨਦੀ ਵਿਚ ਸਕਪੜੀਂ ਛਾਲਾਂ ਕੱਢ ਮਾਰੀ।

'ਮਤਲਬ ਦੀ ਦੁਨੀਆਂ' ਦਾ ਪਰਚਾਰ ਕਰਨ ਵਾਲੇ ਅਸਲ ਵਿਚ ਆਪ ਜੋ ਵੀ ਕਰਦੇ ਹਨ, ਕੇਵਲ ਮਤਲਬ ਲਈ ਹੀ ਕਰਦੇ ਹਨ। ਅਤੇ ਆਪਣੇ ਸੁਆਰਥ ਤੇ ਅਜੇਹਾ ਮੁਲੰਮਾ ਚੜ੍ਹਾ ਕੇ ਰਖਦੇ ਹਨ ਕਿ ਛੇਤੀ ਕੀਤਿਆਂ ਅਸਲੀਅਤ ਦਾ ਪਤਾ ਨਹੀਂ ਲਗਣ ਦਿੰਦੇ। ਉਹਨਾਂ ਦਾ ਵਿਚਾਰ ਵੀ ਮਤ-ਲਬ ਤਕ ਤੇ ਪਿਆਰ ਵੀ ਸੁਆਰਥ ਲਈ ਹੁੰਦਾ ਹੈ।

ਜੇ ਉਹ ਦੂਜੇ ਦੀਆਂ ਪਰਸਥਿਤਿਆਂ ਵੱਲ ਤਿਆਗ ਭਰੀ ਭਾਵਨਾ ਨਾਲ ਵੇਖ ਲੈਣ ਤਾਂ ਉਹਨਾਂ ਦੇ ਦੁਖ-ਰੋਣ ਮੁਕ ਸਕਦੇ ਹਨ। ਅਜੇਹੇ ਦੁਖੀ ਜੀਆਂ ਨੂੰ ਜੇਕਰ ਦੂਜੇ ਦੇ ਪਖੋਂ ਵੇਖਣ ਦੀ ਆਦਤ ਪਾ ਦਿਤੀ ਜਾਏ ਤਾਂ ਕਦੇ ਵੀ 'ਦੁਨੀਆਂ ਮਤਲਬ ਦੀ' ਦਾ ਨਿਰਾਸ਼ਾਵਾਦੀ ਗੀਤ ਨਾ ਗਾਣ।

ਇਹੋ ਮੁਸੀਬਤ ਸਾਡੀ ਦੂਜੀ ਭੈਣ ਦੀ ਹੈ। ਇਹ ਵੀ ਇਹੀ ਚਾਂਹਦੀ ਹੈ ਕਿ ਉਹਦੇ ਇਕ ਉਪਕਾਰ ਬਦਲੇ ਸਾਰੀ ਜ਼ਿੰਦਗੀ ਕੋਈ ਉਹਦੀਆਂ ਘੋੜੀਆਂ ਗਾਉਂਦਾ ਰਹੇ। ਤੇ ਉਹਦੇ ਕੀਤੇ ਧਕੇ ਜ਼ਿਆਦਤੀ ਜਾਂ ਕਿਸੇ ਕੋਈ ਕਸੂਤੀ ਗੱਲ ਦਾ ਕੋਈ ਜ਼ਿਕਰ ਤਕ ਨਾ ਕਰੇ। ਜਿਹੜੀ ਬੀਬੀ ਆਪ ਇਕ ਗੱਲ ਨਾਲ ਔਂਤਰੀ, ਨਖੱਤਰੀ, ਨੱਪੁਤੀ, ਰੰਡੀ, ਖਸਮਖਾਣੀ ਆਦਿ ਦੇ ਅਤਿ ਦੁਖਦਾਈ ਲਫ਼ਜ਼ ਬੋਲਣੋਂ ਸੰਕੋਚ ਨਹੀਂ ਕਰਦੀ, ਜਾਂ ਉਹ ਭੁੱਲ ਹੀ ਜਾਂਦੀ ਹੈ ਕਿ ਉਹਦੇ ਕੌੜੇ ਕੋਝੇ ਸ਼ਬਦ ਕਿਸੇ ਦੂਜੇ ਤੇ ਵੀ ਅਸਰ ਕਰ ਸਕਦੇ ਹਨ ਤਾਂ ਉਹ ਸੁੱਖ ਦੀ ਆਸ ਕਿਵੇਂ ਕਰ ਸਕਦੀ ਹੈ। ਉਹ ਤਾਂ ਦੁਖ ਪੈਦਾ ਕਰਨ ਵਾਲੀ ਆਪ ਹੈ, ਉਹਦੀ ਬੇ-ਲਗਾਮ ਜ਼ਬਾਨ ਹੈ।

ਅਜੇਹੀ ਥਾਂ ਤੇ ਉਹ ਭੈਣਾਂ ਬਹੁਤ ਚੰਗੀਆਂ ਹਨ ਜੋ ਦੂਜਿਆਂ ਦੀਆਂ ਕੌੜੀਆਂ ਕਸੈਲੀਆਂ ਸੁਣ ਕੇ ਚੁਪ ਕਰ ਰਹਿੰਦੀਆਂ ਹਨ। ਅਜੇਹੇ ਸਮੇਂ ਦੀ ਚੁਪ ਲਈ ਹੀ ਲਕ ਅਖਾਣ ਹੈ :...'ਇਕ ਚੁਪ ਸੌ ਸੁਖ।'

ਖਰ੍ਹਵਾ ਬੋਲਣ ਵਾਲੇ ਮਨੁਖ ਜਾਂ ਇਸਤਰੀਆਂ ਜੇ ਕਹਿਣ ਕਿ ਉਹਨਾਂ ਨੂੰ ਕੋਈ ਨਜਾਇਜ਼ ਹੀ ਦੁਖ ਦਿੰਦਾ ਹੈ ਤਾਂ ਗੱਲ ਮੰਨਣ ਵਾਲੀ ਨਹੀਂ। ਅਜੇਹੇ ਬੋਲਣ ਵਾਲਿਆਂ ਦੇ ਮੂੰਹ ਵਿਚ ਅਤੇ ੩੨ ਦੰਦਾਂ ਦੀ ਨਿਗਰਾਨੀ ਵਿਚ ਜ਼ਬਾਨ ਨਹੀਂ ਹੁੰਦੀ, ਛੁਰੀ ਹੁੰਦੀ ਹੈ। ਕਿਸੇ ਦੀ ਜ਼ਹਿਰ ਬੁਝੀ ਕਿਸੇ ਦੀ ਖੁੰਢੀ ਤੇ ਕਿਸੇ ਦੀ ਤੇਜ਼।

ਕਹਿਣ ਦਾ ਤਾਤਪਰਜ ਇਹ ਹੈ ਅਜੇਹੇ ਲੋਕਾਂ ਨੂੰ ਕੋਈ ਤਾਂ ਘੱਟ ਹੀ ਦੁਖ ਦਿੰਦਾ ਹੈ ਉਹ ਆਪ ਹੀ ਦੁਖਾਂ ਨੂੰ ਸਹੇੜ ਤੇ ਬਣਾ ਬਣਾ ਧਰੀ ਜਾਂਦੇ ਹਨ।

ਤੁਸੀਂ ਜਾਣਦੇ ਹੋ ਰੇਲ, ਬੱਸਾਂ ਜਾਂ ਤਾਂਗੇ ਆਦਿ ਤੇ ਬੈਠੀਆਂ ਸਵਾਰੀਆਂ ਨੂੰ ਜੇ ਕੋਈ ਜਣਾ ਜਾਂ ਜਣੀ ਏਸ ਗੱਲੋਂ ਹੀ ਦੁਖੀ ਹੋ ਕੇ ਖਰ੍ਹਵੀਆਂ ਸੁਣਾਈ ਜਾਏ ਕਿ ਕਿਸੇ ਦਾ ਪਿੰਡਾ ਉਹਦੇ ਨਾਲ ਛੁਹ ਗਿਆ, ਜਾਂ ਕਾਹਲੀ ਵਿਚ ਪੈਰ ਤੇ ਪੈਰ ਟਿਕ ਗਿਆ, ਜਾਂ ਜੇਬ ਦੀਆਂ ਚਾਬੀਆਂ ਹੀ ਉਹਦੀ ਵੱਖੀ ਵਿਚ ਲਗ ਗਈਆਂ ਤਾਂ ਉਹਦੇ ਦੁਖ ਨੂੰ ਅਸੀਂ ਕਿਵੇਂ ਦੂਰ ਕਰ ਸਕਦੇ ਹਾਂ।

ਅਜੇਹੇ ਲੋਕੀਂ ਇਹ ਭੁੱਲ ਜਾਂਦੇ ਹਨ ਕਿ ਦੁਨੀਆਂ ਤੇ ਹੋਰ ਲੋਕ ਵੀ ਵਸਦੇ ਹਨ ਤੇ ਉਹ ਵੀ ਆਪਣੇ ਕੰਮਾਂ ਵਿਹਾਰਾਂ ਵਿਚ ਤੁਰੇ ਫਿਰਦੇ ਹਨ ਤੇ ਉਹਨਾਂ ਨੂੰ ਇਹ ਵੀ ਨਹੀਂ ਪਤਾ ਕਿ ਜਿਸ ਦੇ ਨਾਲ ਉਹ ਬੈਠਣ ਲਗੇ ਨੇ ਉਹ ਦੁਖਦਾ ਫੋੜਾ ਹੀ ਹੈ।

ਸੰਖੇਪ ਵਿਚ ਇਹ ਹੈ ਕਿ ਦੁਖ ਸਾਨੂੰ ਕੋਈ ਬਾਹਰੋਂ ਨਹੀਂ ਓਨਾ ਦਿੰਦਾ ਜਿੰਨਾ ਅਸੀਂ ਅੰਦਰੋਂ ਪੈਦਾ ਕਰ ਧਰਦੇ ਹਾਂ। ਜੇ ਅਸੀਂ ਜ਼ਰਾ ਜਰਾਂਦ ਦੀ ਆਦਤ ਪਾ ਲਈਏ, ਥੋੜਾ ਨਰਮ ਕੂਣ ਦਾ ਸੁਭਾਉ ਬਣਾ ਲਈਏ, ਰਤੀ ਕੁ ਉਦਾਰ ਹੋ ਜਾਈਏ, ਮਾਸਾ ਕੁ ਖਿਮਾ ਕਰ ਸਕੀਏ ਅਤੇ ਸਭ ਤੋਂ ਜ਼ਰੂਰੀ ਅਤੇ ਅੰਤਮ ਗੱਲ ਇਹ ਚੇਤੇ ਰਖੀਏ ਕਿ ਅਸੀਂ ਦੁਨੀਆਂ ਵਿਚ ਵਸਦੇ ਹਾਂ ਜਿਸ ਵਿਚ ਹੋਰ ਵੀ ਲੋਕ ਹਨ ਤੇ ਉਹਨਾਂ ਦੇ ਵਖ ਵਖ ਸੁਭਾਉ ਹਨ ਤਾਂ ਸਾਨੂੰ ਸਹਿਜੇ ਸਹਿਜੇ ਸੁਖ ਮਿਲਣਾ ਸ਼ੁਰੂ ਹੋ ਜਾਇਗਾ। ਦੁਖ ਅਤੇ ਸੁਖ ਦੀਆਂ ਸਾਡੇ ਅੰਦਰ ਹੀ ਪੇਟੀਆਂ ਪਈਆਂ ਹਨ। ਸੁਆਲ ਇਹ ਹੈ ਕਿ ਅਸੀਂ ਬਾਹਲਾ ਚਿਰ ਕਿਹੜੀ ਖੋਲ ਕੇ ਰਖਦੇ ਹਾਂ।

ਕੀ ਤੁਸੀਂ ਜੇ ਉਪਰ ਲਿਖੇ ਨਰ-ਨਾਰਾਂ 'ਚੋਂ ਹੋ ਤਾਂ ਅਜ ਤੋਂ ਫੈਸਲਾ ਕਰੋਗੇ ਕਿ ਤੁਸਾਂ ਹਮੇਸ਼ਾਂ ਸੁਖ ਦੀ ਪੇਟੀ ਤੇ ਹੀ ਹੱਥ ਰੱਖਣਾ ਹੈ, ਦੂਜੇ ਭਾਵੇਂ ਕਿਵੇਂ ਕਰਨ ? ●

# ਸਾਹਿਤ

- ਜੋ ਆਦਮੀ ਸਾਹਿਤ ਤੋਂ ਵਿਰਵਾ ਹੁੰਦਾ ਹੈ, ਉਹ ਸਾਰੀਆਂ ਨੇਕੀਆਂ ਤੋਂ ਵਿਰਵਾ ਰਹਿ ਜਾਂਦਾ ਹੈ
  —ਹਜ਼ਰਤ ਅਬਨੋ ਅਤਾ
- ਸਾਹਿਤ ਦਾ ਘਾਟਾ ਮੁਲਕ ਦਾ ਘਾਟਾ ਹੈ। ਘਾਟੇ ਵਲੋਂ ਇਹ ਦੋਵੇਂ ਚੀਜ਼ਾਂ ਇੱਕਠੀਆਂ ਹੀ ਤੁਰਦੀਆਂ ਹਨ।
  —ਗੋਇਥੇ
- ਸਾਹਿਤ ਮਨੋਰੰਜਨ ਦਾ ਸਾਧਨ ਮਾਤਰ ਹੀ ਨਹੀਂ, ਸਗੋਂ ਇਸ ਵਿਚ ਧਾਰਮਕ, ਨੀਤਿਕ, ਉਤਸ਼ਾਹ ਜਨਕ ਪਰੇਰਨਾਵਾਂ ਵੀ ਮਿਲਦੀਆਂ ਹਨ। ਉਹ ਕਾਇਰਾਂ ਨੂੰ ਬਲ ਬਖਸ਼ਦਾ ਹੈ, ਯੋਧਿਆਂ ਨੂੰ ਉਤਸ਼ਾਹ ਦਿੰਦਾ ਹੈ, ਦੁਖੀਆਂ ਨੂੰ ਤਸੱਲੀ ਦਿੰਦਾ ਹੈ ਅਤੇ ਅਸ਼ਾਂਤ ਪੁਰਸ਼ਾਂ ਨੂੰ ਸ਼ਾਂਤੀ ਬਖਸ਼ਦਾ ਹੈ। —ਭਰਤ ਮੁਨੀ, 'ਨਾਟਯ ਸ਼ਾਸਤਰ'
- ਸਾਇੰਸ ਪੜ੍ਹਦਿਆਂ ਨਵੀਂ ਕਿਤਾਬ ਪੜ੍ਹੋ, ਪਰ ਸਾਹਿਤਕ ਖੋਜ ਵੇਲੇ ਪੁਰਾਣੀ —ਬੁਲਵਰ
- ਸਾਹਿਤ ਤਾਂ ਅਮ੍ਰਿਤ ਹੈ। ਇਸ ਦਾ ਸੁਆਦ ਸਰੋਵਰ ਤੇ ਜਾ ਕੇ ਪੀਣ ਨਾਲ ਮਿਲਦਾ ਹੈ। ਗੰਗਾ ਜਲੀ ਵਿਚੋਂ ਚਰਨਾਮਤ ਲੈਣ ਨਾਲ ਨਹੀਂ। —ਰੋਸ਼ਨ ਲਾਲ ਆਹੂਜਾ
- ਸਾਹਿਤ ਲਿਖਣਾ ਇਕ ਸੂਰਮਗਤੀ ਹੈ।—ਸੰਤ ਸਿੰਘ ਸੇਖੋਂ
- ਸਾਹਿਤ ਵਿਚ ਬਹੁਤਾ ਸਾਹਿਤਕਾਰ ਦਾ ਆਪਣਾ ਜੀਵਨ ਹੁੰਦਾ ਹੈ। —ਸੁਜਾਨ ਸਿੰਘ
- ਸਲਤਨਤਾਂ ਬਦਲਦੀਆਂ ਤੇ ਨਸ਼ਟ ਹੋ ਜਾਂਦੀਆਂ ਹਨ, ਪਰ ਸਾਹਿਤਕ ਰਚਨਾਵਾਂ ਸਦੀਵੀ ਮੁਲ ਰਖਦੀਆਂ ਹਨ।
  —ਡਾ: ਰਾਧਾ ਕ੍ਰਿਸ਼ਨਨ
- ਸਾਹਿਤ, ਸਰੇਸ਼ਟ ਵਿਚਾਰਾਂ ਅਤੇ ਗਿਆਨ ਦੀ ਸਰੇਸ਼ਟ ਰਚਨਾ ਹੈ। —ਮੈਥੀਊ ਆਰਨਲਡ
- ਸਾਹਿਤ ਦੀਆਂ ਸੁੰਦਰਤਾਈਆਂ ਅਜੇਹੀਆਂ ਹਨ, ਜੋ ਤਰਕ ਜਾਂ ਪ੍ਰਮਾਣ ਨਾਲ ਸਮਝਾਈਆਂ ਨਹੀਂ ਜਾ ਸਕਦੀਆਂ, ਵਰਨਣ ਨਹੀਂ ਕੀਤੀਆਂ ਜਾ ਸਕਦੀਆਂ, ਕਿਉਂ ਜੋ ਉਹ ਕਲਪਨਾ ਦੇ ਅਧੀਨ ਹਨ। —ਸੇਂਟ ਬੀਵੇ

ਕਹਾਣੀ :

# ਇਕ ਕੰਧ ਹੋਰ

—ਪ੍ਰੀਤਮ ਸਿੰਘ ਪੰਛੀ

ਜਗਤੇ ਦੀ ਪਿੰਡੋਂ ਬਾਹਰਵਾਰ ਹਵੇਲੀ ਸੀ। ਹੁਣ ਉਹਦੀ ਇਕੋ ਬਾਕੀ ਬਚੀ ਕੰਧ ਵੀ ਖੁਰਦੀ ਜਾ ਰਹੀ ਸੀ। ਮੌਤ ਦੇ ਥਪੇੜੇ ਨੇ ਇਕ ਵੱਸਦਾ ਘਰ ਉਜਾੜ ਦਿੱਤਾ ਸੀ। ਪਹਿਲੋਂ ਵੱਡਾ ਮੁੰਡਾ ਮਰਿਆ, ਫਿਰ ਦੂਜਾ ਤੇ ਕੁਝ ਵਰ੍ਹੇ ਬਾਦ ਜਗਤਾ ਵੀ ਤੇਈਏ ਤਾਪ ਨਾਲ ਮਰ ਗਿਆ ਸੀ। ਪਰਸਿੰਨੀ ਕੱਲ੍ਹੀ ਰਹਿ ਗਈ ਸੀ। ਜਿਊਣ ਦੇ ਸਾਰੇ ਸਹਾਰੇ ਛੁੱਟਦੇ ਜਾ ਰਹੇ ਸਨ।

ਰਾਤ ਬਰਾਤੇ ਚੈਨ ਅਮਲੀ ਨੂੰ ਢੱਠੀ ਹਵੇਲੀ ਕੋਲੋਂ ਲੰਘਦਿਆਂ ਕੋਈ ਆਵਾਜ਼ ਸੁਣਾਈ ਦਿੰਦੀ—"ਪੁੱਤਰ ! ਤੂੰ ਅਜੇ ਮੇਲੇ ਗਿਆ ਆਇਆ ਨਹੀਂ। ਢੋਰ ਡੰਗਰ ਭੁੱਖੇ ਤੇਰਾ ਰਾਹ ਦੇਖ ਰਹੇ ਨੇ। ਤੂੰ ਆ ਕੇ ਪੱਠੇ ਨਹੀਂ ਪਾਏਂਗਾ ਤਾਂ ਬੂਰੀ ਮੱਝ ਦੁੱਧ ਕਿਵੇਂ ਦਏਗੀ ਤੇ ਉਹਦੇ ਥਣਾਂ ਵਿਚ ਦੁੱਧ ਨਾ ਉਤਰਿਆ ਤਾਂ ਮੈਂ ਸਵੇਰੇ ਤੈਨੂੰ ਤਾਜ਼ੇ ਮੱਖਣ ਦਾ ਪੇੜਾ ਕਿਵੇਂ ਖੁਆਵਾਂਗੀ।"

ਚੈਨ ਅਮਲੀ ਇਹ ਸੁਣਦਾ ਤਾਂ ਆਪਣੇ ਅਤੀਤ ਵਿਚ ਗੁਆਚ ਜਾਂਦਾ। ਉਹਨੂੰ ਰਾਤਾਂ ਨੂੰ ਆਪਣੀ ਮਾਂ ਦੇ ਸੁਪਨੇ ਆਉਂਦੇ।

ਆਖ਼ਰ ਇਕ ਦਿਨ—ਅਮਲੀਆਂ ਦੀ ਢਾਣੀ ਵਿਚ ਬੈਠੇ ਚੈਨ ਦਾ ਜ਼ਰਾ ਨਸ਼ਾ ਖਿੜਿਆ ਤਾਂ ਬੋਲਿਆ—"ਓਏ ਮੈਂ ਭੂਤ ਬੋਲਦਾ ਸੁਣਿਐ।" ਸਾਰੀ ਢਾਣੀ ਖਿੜਖਿੜਾ ਕੇ ਹੱਸ ਪਈ, ਪਰ ਚੈਨ ਨੇ ਉਹਨਾਂ ਦੇ ਦਿਮਾਗ਼ ਵਿਚ ਕੋਈ ਭੂਤ ਬੈਠਾ ਦਿੱਤਾ ਸੀ। ਡੋਡਿਆਂ ਦੀ ਕੂੰਡੀ ਸਫਾਚਟ ਕਰਨ ਪਿਛੋਂ ਉਹਨਾਂ ਦੀ ਲਿਵ ਭੂਤ ਵਿਚ ਜਾ ਜੁੜੀ। ਬਖਸ਼ਾ ਬੋਲਿਆ—

"ਚਲੋ ਯਾਰੋ, ਚੈਨ ਦਾ ਭੂਤ ਵੀ ਦੇਖ ਲਈਏ। ਕੱਲ੍ਹਾ ਸਾਨੂੰ ਏਨੇ ਜਣਿਆਂ ਨੂੰ ਰਬਾ ਤਾਂ ਨਹੀਂ ਚਲਿਆ।"

ਘੁਸਮੁਸਾ ਜਿਹਾ ਹੋ ਗਿਆ ਸੀ। ਸਾਰੀ ਢਾਣੀ ਭੂਤ ਭੂਤ ਕਰਦੀ ਜਗਤੇ ਦੀ ਢੱਠੀ ਹਵੇਲੀ ਵੱਲ ਇੰਜ ਵਧੀ ਜਿਵੇਂ ਕਿਸੇ ਜਾਬਰ ਸ਼ਤਰੂ ਨਾਲ ਆਢ੍ਹਾ ਲਾਉਣ ਚੱਲੀ ਹੋਵੇ।

ਚੈਨ ਜਗਤੇ ਦੀ ਹਵੇਲੀ ਦੀ ਬਚੀ ਕੰਧ ਕੋਲ ਕੰਨ ਲਾ ਕੇ ਖਲੋ ਗਿਆ। ਸਾਰਿਆਂ ਨੂੰ ਹੱਥ ਨਾਲ ਇਸ਼ਾਰਾ ਕਰਦਾ ਬੋਲਿਆ—

"ਸੁਣੋ ਅਵਾਜ਼ !" ਤੇ ਹਨ੍ਹੇਰੇ ਦੀ ਅਵਾਜ਼ ਨੂੰ ਫੜਨ ਲਈ ਸਾਰਿਆਂ ਦੇ ਕੰਨ ਖੜੇ ਹੋ ਗਏ। ਉਹੋ ਅਵਾਜ਼ ਸੀ ਜੋ ਚੈਨ ਕਈ ਵਾਰ ਸੁਣ ਚੁੱਕਾ ਸੀ।

ਅਮਲੀਆਂ ਨੇ ਹਨ੍ਹੇਰੇ 'ਚੋਂ ਅਵਾਜ਼ ਸੁਣੀ ਤਾਂ ਭੂਤ ਭੂਤ ਕਰਦੇ ਪਿੱਛਲ-ਪੈਰੀਂ ਪਿੰਡ ਵੱਲ ਨੂੰ ਸਰਪਟ ਦੌੜ ਪਏ। ਇਕ ਦੋ ਠੇਡਾ ਖਾ ਕੇ ਡਿੱਗੇ ਵੀ। ਉਹ ਸਾਰੇ ਨਸ਼ੇ ਦੇ ਲੋਰ ਵਿਚ ਸਨ।

ਰਾਹ ਜਾਂਦੇ ਇਕ ਦੋ ਬੰਦਿਆਂ ਨੇ ਭੂਤ ਭੂਤ ਦਾ ਰੌਲਾ ਸੁਣਿਆ ਤਾਂ ਉਹ ਵੀ ਅਮਲੀਆਂ ਦੇ ਪਿੱਛੇ ਦੌੜ ਪਏ। ਆਪਣੇ ਘਰੀਂ ਵੜ ਕੇ ਉਹਨਾਂ ਦੇ ਸਾਹ ਵਿਚ ਸਾਹ ਆਇਆ।

ਦੂਜੇ ਦਿਨ ਭੂਤ ਦੀ ਗੱਲ ਸਾਰੇ ਪਿੰਡ ਵਿਚ ਧੁੰਮ ਗਈ। ਲੋਕ ਜਗਤੇ ਦੀ ਹਵੇਲੀ ਕੋਲੋਂ ਪਾਸਾ ਮਾਰ ਕੇ ਲੰਘਣ ਲੱਗੇ। ਪਿੰਡ ਉੱਤੇ ਇਕ ਸਹਿਮ ਜਿਹਾ ਛਾ ਗਿਆ। ਪਾਲ ਦਾਸ ਸਾਧ ਨੇ ਕਿਹਾ—"ਜਗਤੇ ਦਾ ਘਰ ਪਿੰਡ ਉੱਤੇ ਭਾਰੂ ਐ। ਜੱਗ ਕਰਾਓ।"

ਪਰ ਚੈਨ ਅਮਲੀ ਫਿਰ ਵੀ ਜਗਤੇ ਦੀ ਹਵੇਲੀ ਵੱਲ ਨਿਕਲ ਜਾਂਦਾ ਤੇ ਸ਼ਾਮਾਂ ਦੇ ਘੁਸਮੁਸੇ ਵਿਚ ਹਵੇਲੀ ਦੀ ਕੰਧ ਦੇ ਪਿਛਾੜੀਓਂ ਉਹੋ ਅਵਾਜ਼ ਸੁਣਦਾ। ਪਰ ਹੁਣ ਡਰਦਾ ਨਾ, ਤੇ ਨਾ ਹੀ ਭੂਤ ਦਾ ਸਹਿਮ ਉਹਨੂੰ ਓਧਰ ਜਾਣੋਂ ਰੋਕਦਾ। ਧਰਮੂ ਲੁਹਾਰ ਦੇ ਅੱਡੇ ਤੇ ਆ ਕੇ ਹੁਣ ਉਹਨੇ ਭੂਤ ਦਾ ਜ਼ਿਕਰ ਕਰਨਾ ਵੀ ਛੱਡ ਦਿੱਤਾ ਸੀ।

ਕੰਧ ਦੇ ਪਿਛਾੜੀਓਂ ਆਉਂਦੀ ਅਵਾਜ਼ ਚੈਨ ਦੇ ਦਿਲ ਵਿਚ ਇਕ ਹਲਚਲ ਜਿਹੀ ਮਚਾ ਦਿੰਦੀ। ਜਦੋਂ ਉਹ ਰਾਤ ਨੂੰ ਮੰਜੀ ਉੱਤੇ ਲੇਟਦਾ ਤਾਂ ਛੱਤ ਵੱਲ ਇਕ ਟਕ ਵੇਖਦਾ ਆਪਣੇ ਬਚਪਨ ਦੇ ਯਾਰ ਪ੍ਰਕਾਸ਼ ਨੂੰ ਯਾਦ ਕਰਦਾ ਰਹਿੰਦਾ।

......ਹਵੇਲੀ ਦੀ ਕੰਧ ਨਾਲ ਲੱਗਵੀਂ ਬੇਰੀ ਨੂੰ ਜਦੋਂ ਬੇਰ ਲੱਗਦੇ ਤਾਂ ਉਹ ਤੇ ਪ੍ਰਕਾਸ਼ ਕੰਡਿਆਂ ਨਾਲ ਉਲਝਦੇ ਬੇਰੀ ਦੇ ਬੇਰ ਤੋੜਦੇ। ਹੋਰ ਕਿਸੇ ਨੂੰ ਲਾਗੇ ਨਾ ਲੱਗਣ ਦਿੰਦੇ। ਫਿਰ ਉਹਨੂੰ ਯਾਦ ਆਉਂਦਾ: ਕਿਵੇਂ ਪ੍ਰਕਾਸ਼ ਤੇ ਉਹ

ਤੜਾਗੀ ਵਿਚ ਨੰਗ ਧੜੰਗੇ ਪਿੰਡ ਦੀਆਂ ਸਾਰੀਆਂ ਗਲੀਆਂ ਗਾਹ ਆਉਂਦੇ। ਕਿਸੇ ਵੀ ਘਰ ਘੁੱਸ ਜਾਂਦੇ। ਤੀਵੀਆਂ ਕਹਿੰਦੀਆਂ : "ਰੱਬ ਨੇ ਜੋੜੀ ਖੂਬ ਬਣਾਈ ਐ। ਪਰਸਿੰਨੀ ਦਾ ਪ੍ਰਕਾਸ਼ ਤਾਂ ਡਾਹਢਾ ਈ ਸੁਨੱਖੈ।" ਸਕੂਲ ਜਾਂਦੇ ਤਾਂ ਕੱਠੇ। ਮੀਲ ਭਰ ਦਾ ਪੈਂਡਾ ਰੇਤ ਵਿਚ ਘਰ ਘਰ ਬਨਾਉਣ ਖੇਡਦੇ ਤਹਿ ਕਰਦੇ। ਸਕੂਲ ਦੀ ਅੱਧੀ ਛੁੱਟੀ ਵੇਲੇ ਕੱਠੇ ਰੋਟੀ ਖਾਂਦੇ। ਪ੍ਰਕਾਸ਼ ਦੀਆਂ ਚੋਪੜੀਆਂ ਤੇ ਚੈਨ ਦੀਆਂ ਸੁੱਕੀਆਂ ਰੋਟੀਆਂ ਮਿਲ ਜਾਂਦੀਆਂ। ਵੰਡ ਕੇ ਖਾ ਲੈਂਦੇ। ਪ੍ਰਕਾਸ਼ ਚੈਨ ਨੂੰ ਗਰੀਬੀ ਦਾ ਅਹਿਸਾਸ ਨਾ ਹੋਣ ਦਿੰਦਾ।

ਚੈਨ ਨੂੰ ਫਿਰ ਉਹ ਦਿਨ ਵੀ ਯਾਦ ਆਉਂਦਾ ਜਦੋਂ ਪ੍ਰਕਾਸ਼ ਕੁਝ ਦਿਨ ਬੀਮਾਰ ਰਹਿ ਕੇ ਮਰ ਗਿਆ ਸੀ। ਸਕੂਲ ਜਾਂਦਿਆਂ ਬਾਕੀ ਮੁੰਡਿਆਂ ਦੀ ਡਾਰ ਨਾਲੋਂ ਜ਼ਰਾ ਹਟਵਾਂ ਚਲਦਿਆਂ ਉਹਨੇ ਮੜ੍ਹੀਆਂ ਵਿਚ ਇਕ ਸਿਵਾ ਬਲਦਾ ਦੇਖਿਆ ਸੀ। ਉਸ ਦਿਨ ਉਹਦੇ ਪੈਰ ਸਕੂਲ ਵੱਲ ਨਹੀਂ ਸਨ ਉੱਠੇ ਤੇ ਉਹ ਪਿੱਛਲ-ਪੈਰੀਂ ਆਪਣੇ ਘਰ ਮੁੜ ਆਇਆ ਸੀ। ਮੁੜ ਕੇ ਕਦੇ ਸਕੂਲ ਨਹੀਂ ਸੀ ਗਿਆ।

ਪਿਛਲੀਆਂ ਯਾਦਾਂ ਦੀ ਤੰਦ ਹੋਰ ਲੰਮੀ ਹੁੰਦੀ ਜਾ ਰਹੀ ਸੀ। ਹੁਣ ਤਕ ਅਮਲੀਆਂ ਦੀ ਸੰਗਤ ਵਿਚ ਪੈ ਕੇ ਪਿਛਲੀਆਂ ਗੱਲਾਂ ਨੂੰ ਵਿਸਾਰੀ-ਬੈਠਾ ਸੀ।

ਕਈ ਵਾਰ ਉਹਦੇ ਸਿਰ ਨੂੰ ਏਨਾ ਗੁਬਾਰ ਚੜ੍ਹਦਾ ਕਿ ਨਸਾਂ ਫਟਣ ਨੂੰ ਆ ਜਾਂਦੀਆਂ। ਪ੍ਰਕਾਸ਼ ਦੀ ਮਾਂ ਵਾਂਗ ਉਹ ਵੀ ਕੱਲ੍ਹਾ ਰਹਿ ਗਿਆ ਸੀ। ਘਰ ਵਾਲੀ ਚਿਰੋਕਣੀ ਬੇ-ਔਲਾਦੀ ਮਰ ਚੁੱਕੀ ਸੀ। ਜ਼ਮੀਨ ਵੇਚ ਵੱਟ ਕੇ ਅਮਲੀਆਂ ਦੇ ਪੇਟੇ ਪਾ ਚੁੱਕਾ ਸੀ। ਇਕ ਕੱਚਾ ਕੋਠਾ ਸੀ। ਵਡੇਰਿਆਂ ਦੀ ਇਸ ਨਿਸ਼ਾਨੀ ਨੂੰ ਸੰਭਾਲਦਾ ਉਹ ਬਰਸਾਤਾਂ ਤੋਂ ਪਹਿਲਾਂ ਉਹਨੂੰ ਲਿੰਬ ਪੋਚ ਦਿੰਦਾ। ਪਰ ਉਹ ਉਹਨੂੰ ਕੱਲ੍ਹੇ ਨੂੰ ਵੱਢ ਖਾਣ ਨੂੰ ਆਉਂਦਾ ਸੀ। ਕੱਲ੍ਹਾ ਬੰਦਾ ਆਪਣੇ ਧਰਵਾਸੇ ਜਿਊਂਦੈ।

ਹੁਣ ਉਹ ਪੰਜਾਹ ਨੂੰ ਟੱਪ ਚੁੱਕਾ ਸੀ ਤੇ ਬਾਰਾਂ ਮਹੀਨੇ ਚਾਰ ਪੰਜ ਬੱਕਰੀਆਂ ਰੱਖਦਾ। ਦੁੱਧ ਵੇਚ ਦਿੰਦਾ। ਬਾਕੀ ਲਈ ਸਾਰਾ ਦਿਨ ਚਾਹ ਦੀ ਪਤੀਲੀ ਚੜ੍ਹੀ ਰਹਿੰਦੀ। ਪਿੰਡ ਵਾਲਿਆਂ ਨੂੰ ਉਹ ਪਾਲ ਦਾਸ ਸਾਧ ਦੀ ਗੱਲ ਤੋਂ ਮੁਨਕਰ ਕਰਾਉਣ ਦੀ ਕੋਸ਼ਸ਼ ਵਿਚ ਰਹਿੰਦਾ। "ਕੋਈ ਭੂਤ ਨਹੀਂ। ਕੋਈ ਕਿਸੇ ਉੱਤੇ ਭਾਰੂ ਨਹੀਂ। ਮਾਂ ਦੀ ਮਮਤਾ ਬੋਲਦੀ ਐ ਕਮਲਿਓ, ਐਵੇਂ ਨ ਸਾਧ ਦੇ ਭੁਲੇਵੇ ਵਿਚ ਆਇਓ।"

"ਸਾਲਿਆ, ਮਮਤਾ ਕੋਈ ਕੰਧਾਂ ਨੂੰ ਲੱਗਦੀ ਐ।" ਧਰਮੂ ਲੁਹਾਰ ਨੇ ਚੈਨ ਦੀ ਗੱਲ ਨੂੰ ਕੱਟਦਿਆਂ ਕਿਹਾ ਸੀ ਤੇ ਬਾਕੀ ਅਮਲੀਆਂ ਨੇ ਵੀ ਉਹਦੀ ਗੱਲ ਦਾ ਹੁੰਗਾਰਾ ਭਰਿਆ ਸੀ। ਪਰ ਚੈਨ ਹਾਰ ਮੰਨਣ ਵਾਲਾ ਨਹੀਂ ਸੀ।

ਹਨ੍ਹੇਰਾ ਹੁੰਦਿਆਂ ਹੀ ਉਸ ਦਿਨ ਉਹ ਜਗਤੇ ਦੀ ਹਵੇਲੀ ਦੀ ਕੰਧ ਕੋਲ ਜਾ ਖਲੋਤਾ। ਕੁਝ ਚਿਰ ਤਾਂ ਅਵਾਜ਼ ਸੁਣਦਾ ਰਿਹਾ। ਫਿਰ ਜਿਗਰਾ ਕਰ ਕੇ ਕੰਧ ਦੀ ਓਟ ਵੱਲ ਵਧਿਆ ਤੇ ਭਵੰਤਰਿਆ ਰਹਿ ਗਿਆ। ਜਗਤੇ ਦੀ ਪਰਸਿੰਨੀ ਵਾਲ ਖਿਲਾਰੀ ਹਨ੍ਹੇਰੇ ਵਿਚ ਬੈਠੀ ਸੀ। ਪਹਿਲਾਂ ਤਾਂ ਉਹ ਡਰਿਆ ਪਰ ਫਿਰ ਹੌਸਲਾ ਕਰ ਕੇ ਬੋਲਿਆ—

"ਚਾਚੀ ਤੂੰ ? ਚਲ ਉੱਠ ਘਰ। ਤੂੰ ਤਾਂ ਮੇਰਾ ਤ੍ਰਾਹ ਹੀ ਕੱਢ ਦਿੱਤਾ ਸੀ।"

ਅਵਾਜ਼ ਬੰਦ ਹੋ ਗਈ ਸੀ। ਉਹਨੇ ਚੈਨ ਦੀ ਅਵਾਜ਼ ਨੂੰ ਪਛਾਣਿਆਂ ਤੇ "ਪੁੱਤਰ ਤੂੰ......" ਕਹਿ ਕੇ ਇਕ ਪਾਸੇ ਨੂੰ ਲੁੜ੍ਹਕ ਗਈ। ਉਹਨੂੰ ਗੱਸ਼ ਪੈ ਗਈ ਸੀ।

ਭਾਵੇਂ ਅਮਲਾਂ ਨੇ ਚੈਨ ਦੀ ਦੇਹ ਨੂੰ ਗਾਲ ਦਿੱਤਾ ਸੀ ਪਰ ਪਰਸਿੰਨੀ ਦਾ ਕਲਾਵਾ ਭਰਿਆ ਤੇ ਉਹਦੇ ਘਰ ਲੈ ਆਇਆ। ਗਲੀ ਵਿਚ ਵੜਦੇ ਨੂੰ ਇਕ ਦੋ ਬੰਦਿਆਂ ਨੇ ਤਾੜਿਆ ਪਰ ਬੋਲਿਆ ਕੋਈ ਕੁਝ ਨਹੀਂ। ਉਹਨੇ ਪਰਸਿੰਨੀ ਦੇ ਪੈਰਾਂ ਨੂੰ ਤੇਲ ਝੱਸ ਕੇ ਹੋਸ਼ ਵਿਚ ਲਿਆਂਦਾ। ਫਿਰ ਬੋਲਿਆ—

"ਮੈਂ ਜਿਊਂ ਤੇਰਾ ਇਕ ਪੁੱਤਰ ਬੈਠਾ ਆਂ। ਫ਼ਿਕਰ ਕਾਹਦਾ ਤੈਨੂੰ।"

ਪਰਸਿੰਨੀ ਨੂੰ ਇਕ ਧਰਵਾਸ ਜਿਹੀ ਬੱਝੀ। ਬੋਲੀ—"ਪੁੱਤਰ ! ਤੂੰ ਮੇਰੇ ਪ੍ਰਕਾਸ਼ ਦਾ ਹਾਣ ਐਂ। ਅੱਜ ਉਹ ਪੁੱਤਰ ਪੋਤਰਿਆਂ ਵਾਲਾ ਹੁੰਦਾ। ਫਿਰ ਦੂਜਾ ਵੀ—ਵਿਆਹਿਆ ਵਰ੍ਹਿਆ ਮੁਕਲਾਵੇ ਆਈ ਨੂੰ ਛੱਡ ਕੇ ਚਲਦਾ ਬਣਿਆ। ਹੋਣੀ ਦਾ ਕਿਸੇ ਭੇਤ ਪਾਇਆ।"

ਚੈਨ ਨੇ ਸੁਣਿਆ ਤਾਂ ਪਰਸਿੰਨੀ ਦੇ ਘਰ ਦੀ ਚਹਿਲ ਪਹਿਲ ਯਾਦ ਵਿਚ ਉਭਾਸਰੀ ਜੋ ਕਦੇ ਭਰਿਆ ਭਰਿਆ ਹੁੰਦਾ ਸੀ।

ਉਹ ਬੋਲਿਆ—"ਚਾਚੀ, ਹੁਣ ਤਕ ਤਾਂ ਅਮਲਾਂ ਵਿਚ ਭੁੱਲਿਆ ਰਿਹਾ। ਮੈਨੂੰ ਆਪਣਾ ਤੀਜਾ ਪੁੱਤਰ ਸਮਝੀਂ।"

ਦੂਜੀ ਭਲ਼ਕ ਚੈਨ ਨੇ ਆਪਣੀਆਂ ਬੱਕਰੀਆਂ ਜਗਤੇ ਦੀ ਢੱਠੀ ਹਵੇਲੀ ਦੇ ਇਕ ਪਾਸੇ ਜਾ ਬੰਨ੍ਹੀਆਂ। ਕੱਚੀਆਂ ਇੱਟਾਂ ਦੀ ਇਕ ਹੋਰ ਕੰਧ ਖੜੀ ਕਰ ਕੇ ਤੇ ਉੱਪਰ ਛੱਪਰ ਬੰਨ੍ਹ ਕੇ ਉਥੇ ਹੀ ਰਹਿਣ ਲੱਗ ਪਿਆ। ਉਸ ਦਿਨ ਤੋਂ ਬਾਦ ਹਵੇਲੀ ਦੀ ਖੋਪ ਤੋਂ ਕੋਈ ਅਵਾਜ਼ ਸੁਣਾਈ ਨਹੀਂ ਦਿੱਤੀ।

×

ਕਹਾਣੀ—

# ਮੌਤ ਦਾ ਕੋਈ ਕਰਮ ਨਹੀਂ

—ਕੇ. ਐਲ. ਗਰਗ

"ਔਹ ਲਾਲ ਚੁੰਨੀ ਵਾਲੀ ਕੁੜੀ ਵਾਰੇ ਤੇਰੀ ਕੀ ਰਾਏ ਐ ?" ਕੁੜੀਆਂ ਦੀ ਟੋਲੀ 'ਚ ਆ ਰਹੀ ਇਕ ਲਾਲ ਰੰਗ ਦੀ ਚੁੰਨੀ ਅਤੇ ਚਿਹਰੇ ਤੇ ਟੂਲੀ ਰੰਗ ਦੀ ਭਾਅ ਮਾਰਦੇ ਚਿਹਰੇ ਵਾਲੀ ਕੁੜੀ ਵੱਲ ਇਸ਼ਾਰਾ ਕਰਕੇ ਮੇਰਾ ਇਕ ਪ੍ਰੋਫੈਸਰ ਮਿੱਤਰ ਪੁੱਛਦਾ ਹੈ !

"ਕੁੜੀ ਤਾਂ ਯਾਰਾ ਲੱਖਾਂ 'ਚੋਂ ਇਕ ਐ । ਬਾਈ ਦੇ ਵੇ ਤੂੰ ਕਿਵੇਂ ਇਨਟਰੈਸਟਡ ਐਂ ਉਹਦੇ ਵਿਚ ?" ਮੈਂ ਉਸਤੋਂ ਪੁੱਛਦਾ ਹਾਂ !

"ਉਹ ਆਪਣੇ 'ਚ ਇਨਟਰੈਸਟਡ ਐ । ਗੱਲ ਬਣ ਸਕਦੀ ਐ ਜੇ ਜ਼ਰਾ ਚੰਗੀ ਤਰ੍ਹਾਂ ਪਰਜੂ ਕੀਤਾ ਜਾਏ ।" ਮੇਰਾ ਪ੍ਰੋਫੈਸਰ ਮਿੱਤਰ ਉੱਤਰ ਦਿੰਦਾ ਹੈ ।

"ਬਈ ਕੁੜੀ ਤਾਂ ਹੱਥ ਲਾਇਆਂ ਮੈਲੀ ਹੁੰਦੀ ਐ । ਹੋਰ ਰੱਬ ਦੇ ਘਰੋਂ ਤੂੰ ਕੀ ਭਾਲਦੈਂ ?" ਮੈਂ ਉਹਨੂੰ ਟਿੱਚਰ ਦੇ ਲਹਿਜੇ 'ਚ ਆਖਦਾ ਹਾਂ !

"ਕੁੜੀ ਆਪਣੇ ਮਾਪਿਆਂ ਦੀ ਇਕੋ ਇਕ ਧੀ ਐ । ਕੁੜੀ ਤਾਂ ਜਿਹੜੀ ਹੈ ਸੋ ਹੈ ਜਾਇਦਾਦ ਵੀ ਡੇਢ ਲੱਖ ਦੀ ਹਿੱਸੇ ਆ ਜਾਣੀ ਐਂ ।" ਪ੍ਰੋਫੈਸਰ ਜ਼ਰਾ ਗੰਭੀਰ ਹੋ ਕੇ ਕਹਿੰਦਾ ਹੈ !

"ਫੇਰ ਤਾਂ ਮੌਜਾਂ ਈ ਮੌਜਾਂ ਨੇ, ਆਮ ਕੇ ਆਮ ਗੁਠਲੀਉਂ ਕੇ ਦਾਮ । ਬੁੱਢੇ ਬੁੱਢੀ ਦਾ ਕੀ ਐ, ਅੱਜ ਵੀ ਅੱਖਾਂ ਮੀਟੀਆਂ, ਕੱਲ ਵੀ ।" ਮੈਂ ਪ੍ਰੋਫੈਸਰ ਮਿੱਤਰ ਨੂੰ ਹੱਲਾ ਸ਼ੇਰੀ ਦਿੰਦਾ ਰਿਹਾ ਹਾਂ !

ਡੇਢ ਲੱਖ ਘੱਟ ਤਾਂ ਨੀ ਹੁੰਦਾ , ਅੱਜ ਕੱਲ ਤਾਂ ਠੀਕਰੀਆਂ ਨੀ ਇੰਨੀਆਂ ਇੱਕਠੀਆਂ ਹੁੰਦੀਆਂ, ਇਹ ਤਾਂ ਫਿਰ ਰੁਪੈ ਨੇ ।" ਪ੍ਰੋਫੈਸਰ ਫ਼ਿਲਾਸਫਰਾਂ ਵਾਂਗ ਹੋਰ ਵੀ ਗੰਭੀਰ ਹੋ ਕੇ ਆਖਦਾ ਹੈ !

"ਖੈਰ ਯਾਰ, ਇਸ ਭਾਉ ਸੌਦਾ ਮਹਿੰਗਾ ਨਹੀਂ" ਮੈਂ ਕਹਿੰਦਾ ਹਾਂ !

ਮਿੱਤਰ ਪ੍ਰੋਫੈਸਰ ਨੇ ਮੇਰਾ ਕਿਹਾ ਸੁਣਿਆ ਅਣ ਸੁਣਿਆਂ ਕਰ ਦਿੱਤਾ ਹੈ ! ਉਹ ਸ਼ਾਇਦ ਲੱਖਾਂ ਦੀ ਗਿਣਤੀ ਮਿਣਤੀ, ਜਾਂ ਲੱਖਾਂ ਦੇ ਲੇਖੇ ਜੋਖੇ 'ਚ ਰੁਝ ਗਿਆ ਹੈ । ਉਸ ਦੀਆਂ ਐਨਕਾਂ ਦੇ ਪਿੱਛੇ ਅੱਖਾਂ ਵਿਚ ਕਈ ਤਰ੍ਹਾਂ ਦੀਆਂ ਸੋਚਾਂ ਦੇ ਪਰਛਾਵੇਂ ਲੁਕਣ-ਮੀਟੀ ਖੇਡਦੇ ਪ੍ਰਤੀਤ ਹੁੰਦੇ ਹਨ ! ਹੁਣ ਉਹ ਮੇਰੇ ਵੱਲ ਨਾ ਵੇਖਕੇ ਕਿਸੇ ਹੋਰ ਪਾਸੇ ਵੇਖਣ 'ਚ ਗੁਆਚ ਗਿਆ ਹੈ ! ਕੁੜੀਆਂ ਦਾ ਝੁੰਡ ਸਾਡੇ ਨਜ਼ਦੀਕ ਆ ਗਿਆ ਹੈ । ਲਾਲ ਚੁੰਨੀ ਵਾਲੀ ਕੁੜੀ ਮੇਰੇ ਮਿੱਤਰ ਵੱਲ ਵੇਖ ਕੇ ਬਲਸ਼ ਕਰ ਜਾਂਦੀ ਹੈ ਤੇ ਉਸਦੀ ਇਕ ਸਹੇਲੀ ਉਹਦੇ ਪੋਲੀ ਜਿਹੀ ਚੂੰਢੀ ਵੱਢ ਦਿੰਦੀ ਹੈ । ਉਹ ਮੋਢੇ ਹਿਲਾ ਕੇ, ਗਰਦਨ ਝੁਕਾ ਕਾਹਲੀ ਕਾਹਲੀ ਏਧਰ ਉਧਰ ਝਾਕਣ ਲੱਗ ਪੈਂਦੀ ਹੈ ! ਅਜੀਬ ਜਿਹੀ ਅਦਾ ਨਾਲ ਤਿਰਛੀ ਅੱਖ ਨਾਲ ਪ੍ਰੋਫੈਸਰ ਵੱਲ ਵੇਖਕੇ ਮੁਸਕਰਾਉਂਦੀ ਹੈ । ਟੋਲੀ ਖਿੜ ਖਿੜ ਹੱਸਦੀ ਕੋਲੋਂ ਦੀ ਲੰਘ ਜਾਂਦੀ ਹੈ । ਉਹਨਾਂ ਦਾ ਹਾਸਾ ਸਾਰੇ ਕੰਪਾਉਂਡ ਵਿਚ ਖਿੰਡ ਜਾਂਦਾ ਹੈ । ਮੇਰਾ ਪ੍ਰੋਫੈਸਰ ਮਿੱਤਰ ਤੜਫ਼ ਉਠਦਾ ਹੈ, ਮੁੜ੍ਹਕੋ ਮੁੜ੍ਹਕੀ ਹੋ ਜਾਂਦਾ ਹੈ !

ਗੱਲਬਾਤ ਅੱਗੇ ਤੁਰਦੀ ਹੈ । ਪ੍ਰੋਫੈਸਰ ਆਪਣੇ ਮਿਸ਼ਨ ਵਿਚ ਕਾਮਯਾਬ ਹੋ ਗਿਆ ਹੈ ! ਕੁੜੀ ਦੇ ਮਾਪਿਆਂ ਨੂੰ ਹੋਰ ਕੀ ਚਾਹੀਦੈ । ਪੜ੍ਹਿਆ ਲਿਖਿਆ ਨੌਜਵਾਨ ਤੇ ਸੁਹਣਾ ਸੁਨੱਖਾ ਜੁਆਈ । ਹਰ ਮਾਪੇ ਇਹੋ ਜਿਹਾ ਹੀ ਵਰ ਲੋਚਦੇ ਨੇ ! ਵਿਆਹ ਕਰਵਾ ਕੇ ਪ੍ਰੋਫੈਸਰ ਮੁੜ ਕਾਲਿਜ ਆਉਣ ਲੱਗ ਪੈਂਦਾ ਹੈ ਪਰ ਕੁੜੀ ਕਾਲਿਜ ਤੋਂ ਅਲਵਿਦਾ ਲੈ ਲੈਂਦੀ ਹੈ !

ਸਾਰੇ ਸਾਥੀ ਪ੍ਰੋਫੈਸਰ ਨੂੰ ਵਧਾਈ ਦਿੰਦੇ ਹਨ ! ਪ੍ਰੋ. ਆਪਣੇ ਸਹੁਰਿਆਂ ਦੇ ਵੱਡਪਣ ਨੂੰ ਸਲਾਹੁੰਦਾ ਨਹੀਂ ਥੱਕਦਾ ! ਹਰ ਤੀਜੀ ਗੱਲ ਪਿਛੋਂ ਗੱਲ ਦਾ ਵਿਸ਼ਾ ਸਹੁਰਿਆਂ ਵੱਲ ਮੋੜ ਦਿੰਦਾ ਹੈ, ਲੱਖਾਂ ਦੀ ਜਾਇਦਾਦ ਦੀ ਗੱਲ ਤੋਰ ਦਿੰਦਾ ਹੈ ਤੇ ਆਪਣੇ ਉੱਜਲੇ ਭਵਿੱਖ ਦੀ ਬਾਤ ਪਾਉਂਦਾ ਹੈ । ਸਹੁਰਿਆਂ ਦੀ ਗੱਲ ਕਰਕੇ ਉਹ ਆਪਣੇ ਸਾਥੀਆਂ ਵੱਲ ਇਉਂ ਦੇਖਣ ਲੱਗ ਪੈਂਦਾ ਹੈ ਜਿਵੇਂ ਕੋਈ ਜਿੱਤਿਆ ਖਿਡਾਰੀ ਧੌਣ ਉੱਚੀ ਕਰਕੇ ਹਾਰੀ ਹੋਈ ਮਾੜੀ ਟੀਮ ਵੱਲ ਵੇਖਦਾ ਹੈ !

ਉਹ ਹਰ ਰੋਜ਼ ਮੇਰੇ ਨਾਲ ਸੈਰ ਨੂੰ ਜਾਂਦਾ ਹੈ ! ਉੱਚੀ ਤੋਂ ਉੱਚੀ ਹਵੇਲੀ ਵੱਲ ਉਂਗਲ ਕਰਕੇ ਪੁੱਛ ਲੈਂਦਾ ਹੈ ," ਭਲਾ ਇਹ ਹਵੇਲੀ ਕਿੰਨੇ ਕੁ ਦੀ ਹੋਣੀ ਐਂ ? "ਪੰਜਾਹ ਹਜ਼ਾਰ

ਤੋਂ ਘੱਟ ਦੀ ਤਾਂ ਕੀ ਹੋਣੀ ਐਂ । ' ਮੈਂ ਅੰਦਾਜ਼ੇ ਜਿਹੇ ਨਾਲ ਆਖ ਦਿੰਦਾ ਹਾਂ ! "ਅਜਿਹੀਆਂ ਕਈ ਹਵੇਲੀਆਂ ਦੇ ਆਪਾਂ ਹੁਣ ਮਾਲਿਕ ਹੋ ਜਾਣੈਂ । ਇਹ ਵੀ ਕੋਈ ਹਵੇਲੀ ਐ ਰੰਗ ਤਾਂ ਵੇਖ ਜਿਵੇਂ ਕਿਸੇ ਜਮਾਦਾਰਨੀ ਨੇ ਦੰਦਾਸਾ ਕੀਤਾ ਹੋਵੇ !" ਉਹ ਨੱਕ ਸਿਕੋੜ ਕੇ ਕਹਿੰਦਾ !

ਕਾਲਿਜ ਦੇ ਬਾਕੀ ਸਾਰੇ ਪ੍ਰੋਫ਼ੈਸਰ ਹੁਣ ਉਸ ਨੂੰ "ਲੱਖਪਤੀ ਜੀ ਮਹਾਰਾਜ" ਕਹਿ ਕੇ ਬੁਲਾਉਣ ਲੱਗ ਪਏ ਹਨ। ਲੱਖਪਤੀ ਦਾ ਨਾਂ ਸੁਣਕੇ ਉਹ ਖੁਸ਼ ਹੁੰਦਾ ਹੈ, ਮੁਸਕਰਾਉਂਦਾ ਹੈ, ਗੱਲ ਗੱਲ ਤੇ ਹੱਸ ਪੈਂਦਾ ਹੈ !

"ਇਹ ਸਭ ਹੁਣ ਮੇਰੀ ਕਿਸਮਤ ਤੇ ਵਿਚੋਂ ਸੜਦੇ ਨੇ ਉਪਰੋਂ ਉਪਰੋਂ ਭਾਵੇਂ ਕੁਝ ਆਖੀ ਜਾਣ ।" ਉਹ ਪ੍ਰੋਫ਼ੈਸਰਾਂ ਦੇ ਚਲੇ ਜਾਣ ਪਿਛੋਂ ਮੈਨੂੰ ਦੱਸਦਾ ਹੈ !

"ਇਹਨਾਂ ਸਾਲਿਆਂ ਕੋਲ ਫੁੱਟੀ ਕੌਡੀ ਨੀ, ਮਲੰਗ ਪੁੱਤ ਚੋਰਾਂ ਨਾਲ ਖੇਡੇ ਵਾਲੀ ਗੱਲ ਐ। ਅਸੀਂ ਹੁਣ ਹੋ ਜਾਣੈਂ ਲੱਖਾਂਪਤੀ, ਇਹ ਸੜਣ ਕਿਵੇਂ ਨਾ ।" ਉਹ ਫਿਰ ਕਹਿ ਦਿੰਦਾ ਹੈ ।

ਵਿਆਹ ਤੋਂ ਪਹਿਲਾਂ ਉਹ ਪ੍ਰਿੰਸੀਪਲ ਦੀ ਹਮੇਸ਼ਾਂ ਚਾਪਲੂਸੀ ਕਰਦਾ ਰਿਹਾ ਹੈ। ਹਮੇਸ਼ਾਂ ਉਸਦੀ ਝੋਲੀ ਚੁੱਕਦਾ ਰਿਹਾ ਹੈ। ਸਾਡੇ ਸਾਰੇ ਕੁਲੀਗ ਉਸਨੂੰ ਪ੍ਰਿੰਸੀਪਲ ਦਾ ਚਮਚਾ ਜਾਂ ਉਸਦੀ ਦੁੰਮ ਕਹਿਕੇ ਛੇੜਦੇ ਹਨ ! ਵਿਆਹ ਤੋਂ ਬਾਦ ਉਸ ਦਾ ਨਜ਼ਰੀਆ ਬਦਲ ਗਿਆ ਹੈ ! ਜ਼ਰਾ ਜਿੰਨੀ ਗੱਲ ਤੇ ਉਹ ਪ੍ਰਿੰਸੀਪਲ ਨਾਲ ਔਖਾ ਹੋ ਜਾਂਦਾ ਹੈ, ਝਗੜ ਪੈਂਦਾ ਹੈ !

"ਆਪਣੇ ਅਫ਼ਸਰ ਨਾਲ ਹਮੇਸ਼ਾਂ ਬਣਾ ਕੇ ਰੱਖੀ ਦੀ ਐ", ਮੈਂ ਉਸਨੂੰ ਸਮਝਾਉਂਦਾ ਹਾਂ ! "ਧੇਲੇ ਦੇ ਬੰਦੇ ਨੀ ਸਾਲੇ, ਐਵੇਂ ਉਪਰ ਨੂੰ ਈ ਚੜ੍ਹੀ ਆਉਂਦੇ ਐ । ਆਪਣੇ ਆਪ ਨੂੰ ਪਤਾ ਨੀ ਕੀ ਲਾਟੀ ਖਾਂ ਦੇ ਸਾਲੇ ਸਮਝਦੇ ਐ । ਇਹੋ ਜਿਹੇ ਬੰਦੇ ਤਾਂ ਆਪਾਂ ਹੁਣ ਨੌਕਰ ਰੱਖ ਲਈਏ, ਬੰਦੇ ਨਾ ਬੰਦੇ ਦੀ ਜ਼ਾਤ ।" ਉਹ ਹੋਰ ਔਖਾ ਹੋ ਕੇ ਉਤਰ ਦਿੰਦਾ ਹੈ ! ਮੈਂ ਉਸ ਦੀ ਬਹਾਦਰੀ ਅਤੇ ਹੌਸਲੇ ਦੀ ਦਾਦ ਦਿੰਦਾ ਹਾਂ ! ਬਾਕੀ ਪ੍ਰੋਫ਼ੈਸਰ ਵੀ ਹੁਣ ਉਸ ਦੀ ਗਿਣਤੀ ਮਰਦਾਂ 'ਚ ਕਰਨ ਲੱਗ ਪਏ ਹਨ !

ਅਸੀਂ ਟੱਕਸ਼ਾਪ ਤੇ ਚਾਹ ਪੀਣ ਜਾਂਦੇ ਹਾਂ ! ਅੱਗੇ ਚਾਹ ਪੀਂਦੀਦੀ ਸੀ ਤਾਂ ਉਹ ਪੈਸੇ ਦੇਣ ਵੇਲੇ ਕੋਈ ਨਾ ਕੋਈ ਬਹਾਨਾ ਬਣਾਕੇ ਖਿਸਕ ਜਾਂਦਾ । ਜਾਂ ਉਂਜ ਹੀ ਅੱਖ ਬਚਾ ਕੇ ਖਿਸਕ ਜਾਂਦਾ । ਕਦੇ ਕਿਸੇ ਨੂੰ ਚਾਹ ਦੀ ਸੁਲਾਹ ਨਾ ਮਾਰਦਾ । ਪਰ ਹੁਣ ਕਦੇ ਪੈਸੇ ਨਹੀਂ ਦੇਣ ਦਿੰਦਾ । ਚਾਹ ਖਤਮ ਹੋਣ ਤੋਂ ਪਹਿਲਾਂ ਹੀ ਨੋਟ ਕੱਢਕੇ ਠੇਕੇਦਾਰ ਕੋਲ ਭੇਜ ਦਿੰਦਾ ਹੈ !

"ਕਦੇ ਸਾਨੂੰ ਵੀ ਸੇਵਾ ਦਾ ਮੌਕਾ ਦਿਆ ਕਰ ਯਾਰ ।" ਮੈਂ ਜੇਬ ਚੋਂ ਪੈਸੇ ਕੱਢਣ ਦਾ ਯਤਨ ਕਰਦਿਆਂ ਇਤਰਾਜ਼ ਕਰਦਾ ਹਾਂ !

"ਉਇ ਆਪਾਂ ਹੁਣ ਕਾਹਦੇ ਲਈ ਜੋੜਣ ਐਂ । ਆਪਾਂ ਤਾਂ ਸਾਰੀ ਉਮਰ ਖਾਈ ਜਾਈਏ ਤਾਂ ਨਾਂ ਪੈਸੇ ਮੁੱਕਣ । ਬੁੱਢਾ ਬੁੱਢੀ ਨੇ ਕਿੰਨਾਂ ਕੁ ਚਿਰ ਬੈਠੇ ਰਹਿਣੈਂ । ਫਿਰ ਆਪਾਂ ਜਾਣੀਏ ਤੇ ਆਪਣਾ ਕੰਮ ।" ਉਹ ਮੌਜ ਜਿਹੀ 'ਚ ਆ ਕੇ ਕਹਿੰਦਾ ਹੈ !

"ਪ੍ਰੋਫ਼ੈਸਰ ਕੁੰਦਰਾ ਤਾਂ ਨਵਾਂ ਪੈਸਾ ਨੀ ਕੱਢਦਾ ਜੇਬ ਚੋਂ । ਦਸੀ ਵੀ ਇਉਂ ਘਸਾ ਘਸਾ ਕੇ ਕੱਢਦੈ ਮਤੇ ਦੋ ਜੁੜੀਆਂ ਹੋਈਆਂ ਹੀ ਨਾ ਹੋਣ ।" ਮੈਂ ਚਾਹ ਪੀਂਦੇ ਪੀਂਦੇ ਆਖਦਾ ਹਾਂ !

"ਇਹ ਸਭ ਸਾਲੇ ਕਮੀਨੇ ਨੇ, ਮੈਂ ਤਾਂ ਇਹਨਾਂ ਦਾ ਪੋਤੜਿਆਂ ਦਾ ਵਾਕਿਫ ਹਾਂ । ਖਾਣ ਈ ਜਾਣਦੇ ਐ, ਖੁਆਉਣ ਨੀ ਸਿੱਖਿਆ ਇਹਨਾਂ ।" ਉਹ ਐਨਕ ਲਾਹ ਕੇ ਰੁਮਾਲ ਨਾਲ ਸ਼ੀਸ਼ਾ ਪੂੰਝਦਾ ਹੋਇਆ ਉੱਤਰ ਦਿੰਦਾ ਹੈ !

ਅੱਜ ਅਚਾਨਕ ਸਵੇਰੇ ਸਵੇਰੇ ਬੜੀ ਹੀ ਮਨਹੂਸ ਖ਼ਬਰ ਸੁਣੀ ਹੈ । ਯਕੀਨ ਹੀ ਨਹੀਂ ਆਉਂਦਾ ! ਘੁਸਰ ਫੁਸਰ ਹੋਣ ਲੱਗ ਪੈਂਦੀ ਹੈ । ਸਾਰੇ ਹੌਲੀ ਹੌਲੀ ਇਕ ਦੂਜੇ ਤੋਂ ਪੁੱਛਦੇ ਹਨ ! ਚਿਹਰੇ ਉਤਰੇ ਹੋਏ ਤੇ ਸੋਗਵਾਰ ਦਿਖਾਈ ਦਿੰਦੇ ਹਨ । ਰਾਤੀਂ ਅਚਾਨਕ ਪ੍ਰੋਫ਼ੈਸਰ ਮਿੱਤਰ ਦੀ ਤਬੀਅਤ ਖਰਾਬ ਹੋ ਗਈ, ਖ਼ੂਨ ਦੀ ਇਕ ਉਲਟੀ ਆਈ ਤੇ ਡਾਕਟਰ ਦੇ ਆਉਣ ਤੋਂ ਪਹਿਲਾਂ ਹੀ ਦਮ ਤੋੜ ਗਿਆ ! ਭਰੀ ਜਵਾਨੀ 'ਚ ਚੱਲ ਵਸਿਆ ! ਕਾਲਿਜ ਸੋਗ 'ਚ ਬੰਦ ਕਰ ਦਿੱਤਾ ਗਿਆ ਹੈ ! ਅਸੀਂ ਸਾਰੇ ਪ੍ਰੋਫ਼ੈਸਰ ਦੇ ਘਰ ਸੋਗ ਮਨਾਉਣ ਲਈ ਜਾਂਦੇ ਹਾਂ ! ਸਾਰੇ ਵਿਛੀ ਹੋਈ ਵੱਡੀ ਸਾਰੀ ਦਰੀ ਤੇ ਧੌਣ ਝੁਕਾਈ, ਸਿਰ ਸੁੱਟੀ ਬੈਠੇ ਹਨ ! ਅੰਦਰੋਂ ਚੀਕਾਂ ਅਤੇ ਰੋਣ ਦੀ ਤਿੱਖੀ ਆਵਾਜ਼ ਆ ਰਹੀ ਹੈ ! ਉਸਦੀ ਸੱਸ ਅਤੇ ਸਹੁਰਾ ਵੀ ਆ ਗਏ ਹਨ ! ਦੋ ਬੰਦਿਆਂ ਉਹਨਾਂ ਨੂੰ ਸਹਾਰਾ ਦਿੱਤਾ ਹੋਇਆ ਹੈ ! ਸੱਸ ਦੁਹੱਥੜ ਮਾਰ ਮਾਰ ਪਿੱਟਦੀ ਹੈ । ਸਹੁਰਾ ਕਦੇ ਕਦੇ ਉੱਚੀ ਭੁੱਬ ਮਾਰ ਕੇ ਰੋ ਪੈਂਦਾ ਹੈ ! ਉਸਦੀ ਪਤਨੀ ਪਿੱਟਦੀ, ਵਾਲ-ਖੋਂਹਦੀ ਵੇਖੀ ਨਹੀਂ ਜਾਂਦੀ । ਉਸਨੂੰ ਬੇਹੋਸ਼ੀ ਦੇ ਦੌਰੇ ਪੈ ਰਹੇ ਹਨ ! ਇਕ ਦੰਦਲ ਭੰਨਦੇ ਹਨ, ਦੂਜੀ ਪੈ ਜਾਂਦੀ ਹੈ ! ਤੀਵੀਆਂ ਦਾ ਇਕ ਝੁੰਡ ਉਸਦਾ ਨੱਕ ਘੁੱਟਦਾ ਹੈ, ਚਮਚੇ

ਨਾਲ ਮੂੰਹ ਖੋਹਲ ਕੇ ਪਾਣੀ ਪਾ ਪਾ ਕੇ ਹੋਸ਼ 'ਚ ਲਿਆਉਣ ਦਾ ਯਤਨ ਕਰ ਰਹੀਆਂ ਹਨ ! ਬੰਦੇ ਉਸਦੇ ਸਹੁਰੇ ਨੂੰ ਦਿਲਾਸਾ ਦੇ ਰਹੇ ਹਨ। ਉਹ ਹੱਥ ਛੁਡਾ ਛੁਡਾ ਕੇ ਪ੍ਰੋਫ਼ੈਸਰ ਦੀ ਲਾਸ਼ ਵੱਲ ਜਾਂਦਾ ਹੈ ਜਿਹੜੀ ਨਾਲ ਦੇ ਕਮਰੇ 'ਚ ਚਿੱਟੀ ਚਾਦਰ ਨਾਲ ਢਕੀ ਪਈ ਹੈ !

"ਸਬਰ ਕਰੋ...ਸਬਰ ਕਰੋ...ਘਟੀ ਦਾ ਕੋਈ ਇਲਾਜ਼ ਨਹੀਂ ਜੀ।...ਮੌਤ ਅੱਗੇ ਕੀਹਦਾ ਜ਼ੋਰ ਚਲਦੈ ਜੀ" ਬਜ਼ੁਰਗ ਉਸਦੇ ਮਾਪਿਆਂ ਨੂੰ ਧੀਰਜ ਦਿੰਦੇ ਨੇ ! "ਹੇ...ਰਾਮ...ਰਾਮ ...ਰਾਮ" ਕੰਬਲਾਂ ਦੀ ਬੁੱਕਲ ਮਾਰੀ ਬੈਠਿਆਂ 'ਚੋਂ ਕਦੀ ਕਦੀ ਕੋਈ ਬਜ਼ੁਰਗ ਲੰਮਾ ਹੋਕਾ ਛਾਈ ਹੋਈ ਚੁੱਪੀ ਨੂੰ ਤੋੜਦਾ ਹੈ !

"ਕਿੱਡਾ ਜੁਆਨ ਸੀ ! ਯਾਰਾਂ ਦਾ ਯਾਰ ! ਕਦੇ ਕਿਹੜਾ ਮੱਥੇ ਵੱਟ ਪਾਇਆ ਸੀ। ਸਾਰਾ ਦਿਨ ਹੱਸੂ ਹੱਸੂ ਕਰਦਾ ਫਿਰਦਾ ਰਹਿੰਦਾ ਸੀ !" ਸਾਡਾ ਇਕ ਪ੍ਰੋਫ਼ੈਸਰ ਸਾਥੀ ਅੱਖਾਂ ਭਰ ਕੇ ਆਖਦਾ ਹੈ !

"ਅਜੇ ਕੱਲ ਤਾਂ ਵਿਆਹ ਹੋਇਐ ! ਉਸ ਵਿਚਾਰੀ ਦਾ ਕੀ ਬਣੂ ? ਚੜ੍ਹਦੀ ਜੁਆਨੀ ਖੂਹ 'ਚ ਧੱਕਾ ਦੇ ਗਿਆ ! ਕਿਵੇਂ ਕੱਟੂ ਮਾਰੂਥਲ ਵਰਗੀ ਜ਼ਿੰਦਗੀ ?" ਇਕ ਹੋਰ ਸਾਥੀ ਕਹਿੰਦਾ ਹੈ।

"ਹੇ———ਰਾ—— —ਮਾ———ਮੈਂ ! ਕਈ ਬੰਦੇ ਲੰਮਾਂ ਹੋਕਾ ਖਿੱਚ ਕੇ ਆਖ ਦਿੰਦੇ ਹਨ !

"ਮੇਰੀ ਇੰਨੀ ਜਾਇਦਾਦ ਨੂੰ ਹੁਣ ਕੌਣ ਸੰਭਾਲੂ ? ਅੱਧ ਵਿਚਾਲੇ ਈ ਡੋਬੂ ਦੇ ਗਿਆ।" ਪ੍ਰੋਫ਼ੈਸਰ ਦਾ ਸਹੁਰਾ ਦੀਦਿਆਂ 'ਚੋਂ ਨਿਕਲਦੇ ਪਾਣੀ ਨੂੰ ਪੂੰਝਦਾ ਹੋਇਆ ਭੁੱਬ ਮਾਰਦਾ ਹੈ ਤੇ ਸਾਰਿਆਂ ਦੀਆਂ ਅੱਖਾਂ 'ਚ ਹੰਝੂ ਤੈਰ ਜਾਂਦੇ ਹਨ !

———

ਕਹਾਣੀ :

# ਕੰਡਾ

—ਅਜੀਤ ਸਿੰਘ ਯਾਦ

ਇਸ ਨਿੱਕੇ ਜਿਹੇ ਕਸਬੇ ਵਿਚ ਆਇਆਂ ਮੈਨੂੰ ਤਿੰਨ ਕੁ ਮਹੀਨੇ ਹੋ ਚੁੱਕੇ ਸਨ। ਇਕ ਸ਼ਾਮ ਹਰ ਰੋਜ਼ ਵਾਂਗ ਮੈਂ ਸਬਜ਼ੀ ਲੈਣ ਬਾਜ਼ਾਰ ਵਿਚ ਗਿਆ। ਅਮੂਮਨ ਮੈਂ ਇਕੋ ਦੁਕਾਨ ਤੋਂ ਹੀ ਸਬਜ਼ੀ ਲੈਂਦਾ ਹੁੰਦਾ ਸੀ। ਇਹ ਕਸਬੇ ਦੀ ਸਭ ਤੋਂ ਵੱਡੀ ਸਬਜ਼ੀ ਦੀ ਦੁਕਾਨ ਸੀ। ਇਸ ਦੁਕਾਨਦਾਰ ਦੀ ਉਮਰ ਕੋਈ ਸੱਠ ਕੁ ਸਾਲਾਂ ਦੀ ਸੀ। ਉਹ ਦੁੱਧ ਚਿੱਟੇ ਕੱਪੜੇ ਪਾਉਂਦਾ ਸੀ। ਸਟੀਲ ਦਾ ਮੋਟਾ ਕੜਾ ਉਸ ਦੀ ਸੱਜੀ ਬਾਂਹ ਵਿਚ ਹੁੰਦਾ ਸੀ। ਦੁਕਾਨ ਵਿਚ ਗੁਰੂ ਨਾਨਕ ਦੇਵ ਜੀ, ਗੁਰੂ ਗੋਬਿੰਦ ਸਿੰਘ ਜੀ ਤੇ ਦਰਬਾਰ ਸਾਹਿਬ ਦੀਆਂ ਵੱਡੀਆਂ ਤਸਵੀਰਾਂ ਸਾਹਮਣੀ ਦੀਵਾਰ ਨਾਲ ਲੱਗੀਆਂ ਹੋਈਆਂ ਸਨ। ਜ਼ਬਾਨ ਦਾ ਉਹ ਬੜਾ ਮਿੱਠਾ ਸੀ। ਗਾਹਕ ਨੂੰ ਉਹ ਮੋਹ ਲੈਂਦਾ ਸੀ। ਨਗਰ ਦੀ ਸਬਜ਼ੀ ਮੰਡੀ ਦਾ ਉਹ ਇਕੋ ਇਕ ਆੜ੍ਹਤੀ ਸੀ। ਕਈ ਜਣਿਆਂ ਨੇ ਇਸ ਧੰਦੇ ਵਿਚ ਉਸ ਦਾ ਮੁਕਾਬਲਾ ਕਰਨ ਦੀ ਕੋਸ਼ਿਸ਼ ਕੀਤੀ, ਪਰ ਕੋਈ ਵੀ ਸਫਲ ਨਾ ਹੋ ਸਕਿਆ। ਉਹ ਜਨਮ ਤੋਂ ਹੀ ਇਸ ਇਲਾਕੇ ਦਾ ਸੀ ਅਤੇ ਦੂਜੇ ਧਾਰਮਕ ਕੰਮਾਂ ਵਿਚ ਹਿੱਸਾ ਲੈਣ ਕਾਰਨ ਉਸ ਦਾ ਇਸ ਇਲਾਕੇ ਵਿਚ ਅਸਰ ਰਸੂਖ ਸੀ। ਉਹ ਕਾਫ਼ੀ ਅਮੀਰ ਸੀ। ਦੋ ਮਕਾਨਾਂ ਅਤੇ 10 ਕਿੱਲੇ ਖੇਤੀਬਾੜੀ ਵਾਲੀ ਜ਼ਮੀਨ ਵੀ ਉਸ ਕੋਲ ਸੀ। ਮੈਂ ਉਸ ਕੋਲੋਂ ਇਸ ਲਈ ਸਬਜ਼ੀ ਖ਼ਰੀਦਦਾ ਹੁੰਦਾ ਸੀ ਕਿਉਂਕਿ ਉਸ ਦੁਕਾਨ ਦੀ ਸਬਜ਼ੀ ਦੂਜੀਆਂ ਸਭ ਦੁਕਾਨਾਂ ਨਾਲੋਂ ਵਧੀਆ ਹੁੰਦੀ।

ਸਬਜ਼ੀ ਲੈਂਦਿਆਂ ਉਹ ਮੈਨੂੰ ਕਹਿਣ ਲੱਗਾ—ਪ੍ਰਿੰਸੀਪਲ ਸਾਹਿਬ, ਤੁਹਾਨੂੰ ਕਦੇ ਗੁਰਦੁਆਰੇ ਨਹੀਂ ਵੇਖਿਆ। ਕੱਲ੍ਹ ਦਸਵੇਂ ਪਾਤਸ਼ਾਹ ਦਾ ਜਨਮ ਦਿਹਾੜਾ ਏ। ਜ਼ਰੂਰ ਦਰਸ਼ਨ ਦੇਣਾ। ਤੁਹਾਡਾ ਭਾਸ਼ਨ ਰਖਵਾ ਦੇਂਦਾ ਹਾਂ। ਤੁਹਾਨੂੰ ਪਤਾ ਹੀ ਹੋਵੇਗਾ ਕਿ ਮੈਂ ਗੁਰਦੁਆਰੇ ਦਾ ਪ੍ਰਧਾਨ ਹਾਂ।

—ਮੈਂ ਕਾਲਜ ਨੂੰ ਵੀ ਗੁਰਦੁਆਰਾ ਸਮਝਦਾ ਹਾਂ।

—ਵਾਹਿਗੁਰੂ, ਵਾਹਿਗੁਰੂ ਕਹੋ ਪ੍ਰਿੰਸੀਪਲ ਸਾਹਿਬ, ਸਿੰਘ ਤੇ ਗੁਰਦੁਆਰੇ ਨਾ ਜਾਵੇ। ਅਸੀਂ ਪਾਪੀ ਮਨੁੱਖ ਹਾਂ। ਸਾਨੂੰ ਜ਼ਿੰਦਗੀ ਦੇ ਕੰਮਾਂ 'ਚੋਂ ਵਕਤ ਕੱਢ ਕੇ ਮਨ ਦੀ ਸ਼ਾਂਤੀ ਅਤੇ ਆਪਣਾਂ ਅੱਗਾ ਸੰਵਾਰਨ ਲਈ ਗੁਰਦੁਆਰੇ ਜ਼ਰੂਰ ਜਾਣਾ ਚਾਹੀਦਾ ਏ।

ਮੈਂ ਬਹੁਤ ਕੁਝ ਕਹਿ ਸਕਦਾ ਸੀ, ਪਰ ਮੈਂ ਚੁੱਪ ਰਹਿਣਾ ਸਿਆਣਪ ਸਮਝਿਆ। ਸਬਜ਼ੀ ਲੈ ਕੇ ਮੈਂ ਚਲਾ ਗਿਆ। ਉਸ ਦੇ ਕਹੇ ਸ਼ਬਦ ਮੇਰੇ ਕੰਨਾਂ ਵਿਚ ਗੂੰਜਦੇ ਰਹੇ।

ਇਕ ਦਿਨ ਮੈਂ ਉਸੇ ਦੁਕਾਨਦਾਰ ਤੋਂ ਢਾਈ ਸੌ ਗਰਾਮ ਟਮਾਟਰ ਲਏ। ਓਦਨ ਟਮਾਟਰ ਚਾਰ ਰੁਪਏ ਕਿੱਲੋ ਸਨ। ਮੈਨੂੰ ਸ਼ੱਕ ਪਿਆ ਕਿ ਟਮਾਟਰ ਘੱਟ ਹਨ। ਮੇਰੇ ਜ਼ਿਹਨ ਵਿਚ ਕੰਡੇ ਦਾ ਦ੍ਰਿਸ਼ ਲੰਘਿਆ—ਵੱਟੇ ਠੀਕ ਸਨ ਅਤੇ ਤੋਲ ਵੀ ਸਹੀ ਸੀ। ਮੈਂ ਕਿਸੇ ਹੋਰ ਦੁਕਾਨ ਤੋਂ ਟਮਾਟਰਾਂ ਵਾਲਾ ਲਿਫ਼ਾਫ਼ਾ ਤੋਲਿਆ। ਪੂਰੇ ਪੰਜਾਹ ਗਰਾਮ ਘੱਟ ਸਨ। ਮੈਨੂੰ ਗੁੱਸਾ ਆਇਆ ਤੇ ਮੈਂ ਝਟਪਟ ਵਾਪਸ ਉਸ ਦੀ ਦੁਕਾਨ ਤੇ ਪਰਤਿਆ। ਇਤਫ਼ਾਕ ਦੀ ਗੱਲ ਹੈ ਕਿ ਉਹ ਦੁਕਾਨ ਦੇ ਅੰਦਰ ਅਨ੍ਹੇਰੇ ਵਿਚ ਕੁਝ ਲੈਣ ਗਿਆ ਹੋਇਆ ਸੀ। ਮੈਂ ਕੰਡੇ ਵੱਲ ਵੇਖਿਆ। ਇਕ ਪਲੜੇ ਵਿਚ ਸੌ ਗਰਾਮ ਦਾ ਵੱਟਾ ਪਿਆ ਹੋਇਆ ਸੀ। ਮੈਂ ਇਸ ਵੱਟੇ ਨੂੰ ਚੁੱਕਿਆ ਤਾਂ ਇਕਦਮ ਦੂਜੇ ਪਾਸੇ ਦਾ ਪਲੜਾ ਨਿਉਂ ਗਿਆ। ਮੈਂ ਪੰਜਾਹ ਗਰਾਮ ਗਰਾਮ ਦਾ ਵੱਟਾ ਚੁੱਕ ਕੇ ਪਹਿਲੇ ਪਲੜੇ ਵਿਚ ਪਾਇਆ। ਪਲੜੇ ਬਰਾਬਰ ਸਨ। ਏਨੇ ਨੂੰ ਦੁਕਾਨਦਾਰ ਬਾਹਰ ਆਇਆ ਅਤੇ ਮੈਨੂੰ ਕੰਡੇ ਦਾ ਜਾਇਜ਼ਾ ਲੈਂਦੇ ਵੇਖ ਕੇ ਕੁਝ ਘਬਰਾ ਗਿਆ। ਮੈਂ ਕੁਝ ਦੇਰ ਉਸ ਵੱਲ ਤੱਕਦਾ ਰਿਹਾ ਤੇ ਬਿਨਾਂ ਕੁਝ ਕਿਹਾਂ ਘਰ ਵੱਲ ਤੁਰ ਪਿਆ।

××××

ਹਾਸਰਸ ਕਹਾਣੀ :

# ਮਾਡਰਨ ਮੰਗਤਾ

—ਦਰਸ਼ਨ ਮਿੱਤਵਾ

ਕੁਝ ਤਾਂ ਪਾ ਲਈਆਂ ਜੇਬ ਵਿਚ ਤੇ ਬਾਕੀਆਂ ਦਾ ਮਾਰ ਲਿਆ ਫੱਕਾ ਅਤੇ ਬਣ ਗਿਆ ਟੀ. ਟੀ.। ਨਾਲੇ ਫੇਰ ਟੀ. ਟੀ. ਬਣਨਾ ਵੀ ਪੈਣਾ ਸੀ। ਮੰਗਣ ਜੁ ਜਾਣਾ ਸੀ। ਬਿਨਾਂ ਖਾਧੇ ਸ਼ਰਮ ਆਉਂਦੀ ਸੀ। ਪਰ ਹਾਲੇ ਵੀ ਘਰ ਪੂਰਾ ਨਾ ਹੁੰਦੇ ਦੇਖ ਉਹਨੇ ਜੇਬ ਵਿਚ ਹੱਥ ਪਾਇਆ ਤੇ ਜੇਬ ਵਿਚੋਂ ਥੋੜ੍ਹੀਆਂ ਜਿਹੀਆਂ ਹੋਰ ਕੱਢ ਕੇ ਆਪਣੇ ਮੂੰਹ ਵਿਚ ਧਰ ਲਈਆਂ ਤੇ ਹੁਣ ਰਹਿੰਦਾ ਖੂੰਹਦਾ ਵੀ ਟੀ. ਟੀ. ਬਣ ਗਿਆ ਸੀ।

ਉਸ ਨੇ ਆਪਣੇ ਗਲ ਵਿਚ ਪਾਈ ਬਗਲੀ ਠੀਕ ਕੀਤੀ ਤੇ ਗਲੀ ਦੀ ਨੁੱਕਰ ਤੇ ਸਭ ਤੋਂ ਪਹਿਲੇ ਘਰ ਜਾ ਖੜੋਤਾ। ਘਰ ਦਾ ਬੂਹਾ ਖੁੱਲ੍ਹਾ ਹੀ ਪਿਆ ਸੀ। ਪਹਿਲਾਂ ਤਾਂ ਉਸ ਨੇ ਘਰ ਅੰਦਰ ਝਾਤ ਮਾਰੀ ਤੇ ਫੇਰ ਉੱਚੀ ਸਾਰੀ ਹਾਕ ਮਾਰੀ।

"ਕੋਈ ਹੈ......ਮੈਂ ਪੁੱਛਦਾਂ ਕੋਈ ਹੈ—?" ਅੰਦਰੋਂ ਕੋਈ ਉੱਤਰ ਨਾ ਆਇਆ ਦੇਖ ਉਸ ਨੇ ਇਕ ਵਾਰੀ ਫੇਰ ਅੰਦਰ ਨੂੰ ਝਾਤ ਮਾਰੀ। ਇਸ ਵਾਰੀ ਉਸ ਦੀ ਨਜ਼ਰ ਬਿਸਤਰੇ ਵਿਚ ਬੈਠੇ, ਚਾਹ ਪੀ ਰਹੇ ਸਰਦਾਰ ਤੇ ਜਾ ਪਈ। ਉਸ ਨੇ ਸੋਚਿਆ ਕਿ ਹੁਣ ਜ਼ਰੂਰ ਕੰਮ ਬਣ ਜਾਊ।

"ਓਇ ਮੈਂ ਪੁੱਛਦਾਂ ਕੋਈ ਹੈ ਕਿ ਬੱਸ ਈ ਐ.....?" ਉਹ ਥੋੜ੍ਹਾ ਜਿਹਾ ਖੰਘਿਆ ਅਤੇ ਅੱਗੇ ਤੋਂ ਥੋੜ੍ਹਾ ਜਿਹਾ ਉੱਚੀ ਬੋਲਿਆ ਤਾਂ ਜੁ ਗੱਲ ਜਾਂ ਖੰਘੂਰਾ ਉਸ ਸਰਦਾਰ ਦੇ ਕੰਨੀਂ ਪੈ ਜਾਵੇ। ਜਦੋਂ ਇਸ ਵਾਰੀ ਉਸ ਨੇ ਉਸ ਵੱਲ ਧਿਆਨ ਨਾ ਦਿੱਤਾ ਤਾਂ ਉਹਨੂੰ ਰੋਹ ਚੜ੍ਹ ਆਇਆ।......ਬਈ ਮੈਂ ਤਾਂ ਖੜਾ ਤੇ ਆਪ ਸਾਲਾ ਚਾਹ ਪੀ ਜਾਂਦੈ......।

ਬੱਸ ਫੇਰ ਕੀ ਸੀ ? ਉਸ ਦਾ ਪਾਰਾ ਚੜ੍ਹਦਾ ਈ ਚੜ੍ਹਦਾ ਗਿਆ।

"ਓਏ ਮੈਂ ਕਦੋਂ ਦਾ ਪੁੱਛੀ ਜਾਨਾਂ, ਕੋਈ ਹੈ...... ਕੋਈ ਹੈ ? ਕੋਈ ਬੋਲਦਾ ਈ ਨੀ। ਥੋੜਾ ਮੂੰਹ ਤਾਂ ਨੀ ਟੁੱਟਿਆ।" ਉਸ ਦੇ ਇਨ੍ਹਾਂ ਸ਼ਬਦਾਂ ਤੋਂ ਸਰਦਾਰ ਅੰਦਰੋਂ ਇੰਜ ਭੱਜਿਆ ਜਿਵੇਂ ਬੰਦੂਕ ਵਿਚੋਂ ਗੋਲੀ ਨਿਕਲਦੀ ਹੈ।

"ਕੀ ਗੱਲ ਓਇ ਮੰਗਤਿਆ ਨਾਲੇ ਮੰਗਦੈਂ, ਨਾਲੇ ਆਕੜਦੈਂ......ਮੈਂ ਤੜਕੇ ਦਾ ਦੇਖੀ ਜਾਨਾਂ।" ਉਸ ਦੇ ਰੋਅਬ ਨੇ ਜਿਵੇਂ ਉਸ ਦਾ ਅੰਦਰ ਹਿਲਾ ਦਿੱਤਾ ਹੋਵੇ। ਉਹ ਸੱਚਮੁੱਚ ਹੀ ਡਰ ਗਿਆ ਸੀ। ਉਸ ਨੇ ਸੋਚਿਆ ਮੈਨੂੰ ਇੰਜ ਨਹੀਂ ਸੀ ਕਹਿਣਾ ਚਾਹੀਦਾ।......ਮੈਂ ਤਾਂ ਮੰਗਤਾ ਆਂ। ਮੈਨੂੰ ਤਾਂ ਤਮੀਜ਼ ਨਾਲ ਈ ਬੋਲਣਾ ਚਾਹੀਦਾ ਸੀ।

"ਨਹੀਂ ਜੀ ! ਸਰਦਾਰ ਜੀ ! ਮੈਂ ਤਾਂ ਕੋਈ ਆਕੜਿਆ ਨੀ। ਮੈਂ ਤਾਂ ਸਗੋਂ ਇਹੋ ਕਿਹਾ ਸੀ ਬਈ ਤੁਸੀਂ ਤਾਂ ਵਿਹਲੇ ਓ। ਮੈਂ ਤਾਂ ਵਿਹਲਾ ਨੀ.....।" ਆਪਣੇ ਜਾਣੇ ਉਸ ਨੇ ਪੂਰੀ ਤਮੀਜ਼ ਨਾਲ ਗੱਲ ਕੀਤੀ ਪਰ ਸਰਦਾਰ ਉਸ ਨੂੰ ਫੇਰ ਵੀ ਵੱਢ ਖਾਣਿਆਂ ਵਾਂਗੂ ਪਿਆ।

"ਅਸੀਂ ਤੈਨੂੰ ਵਿਹਲੇ ਈ ਦੀਂਹਨੇ ਆਂ ਓਇ ਮੰਗਤਿਆ......?"

"ਨਹੀਂ ਜੀ, ਮੇਰਾ ਮਤਲਬ ਐ ਕਿ ਤੁਸੀਂ ਕਿਹੜਾ ਮੰਗਤੇ ਓ ਜਿਨ੍ਹਾਂ ਮੰਗਣ ਜਾਣੈ। ਅਸੀਂ ਤਾਂ ਭਲਾ ਅਜੇ ਸਾਰਾ ਮੁਹੱਲਾ ਈ ਮੰਗਣੈਂ। ਤਾਂ ਹੀ ਤਾਂ ਕਿਹਾ ਬਈ ਜੇ ਕੁਛ ਨਹੀਂ ਤਾਂ ਜਵਾਬ ਦੇ ਦਿਓ।..... ਅਸੀਂ ਕੰਮ ਦੇ ਬੰਦੇ ਆਂ। ਸਾਡੇ ਕੋਲ ਬਹੁਤਾ ਟੈਮ ਨੀ ਹੈਗਾ—।"

ਉਸ ਦੀ ਇਸ ਗੱਲ ਉੱਤੇ ਉਹ ਸਰਦਾਰ ਥੋੜ੍ਹਾ ਜਿਹਾ ਮੁਸਕਰਾਇਆ ਤੇ ਪਿੱਛਾ ਛੁਡਾਉਣ ਖ਼ਾਤਰ ਇਕ ਦਸੀ ਕੱਢੀ ਤੇ ਉਸ ਦੇ ਹੱਥ ਉੱਤੇ ਧਰ ਦਿੱਤੀ।

—ਅਤੇ ਮੰਗਤਾ ਅਗਾਂਹ ਨੂੰ ਹੋ ਗਿਆ।

ਹੁਣ ਉਸ ਦੇ ਪੈਰ ਅੱਗੇ ਤੋਂ ਥੋੜ੍ਹੇ ਥੋੜ੍ਹੇ ਲੜਖੜਾਉਣ ਲੱਗ ਪਏ ਸਨ। ਅਵਾਜ਼ ਵੀ ਅੱਗੇ ਤੋਂ ਹੋਰੂੰ ਹੋਰੂੰ ਜਿਹੀ ਹੋ ਗਈ ਸੀ।

—ਅਤੇ ਹੁਣ ਉਹ 'ਮੈਂ' ਤੋਂ 'ਅਸੀਂ' ਬਣ ਗਿਆ ਸੀ।

"ਲਿਆ ਕੁੜੇ ਮੰਗਤਿਆਂ ਨੂੰ ਖ਼ੈਰ। ਜਾਹ ਭਰ ਲਿਆ ਆਟੇ ਦੀ ਝੋਲੀ......।" ਦੂਜੇ ਘਰ ਦੇ ਬੂਹੇ ਵਿਚ ਖੜੀ ਬੁੱਢੀ ਨੂੰ ਉਸ ਨੇ ਇਹ ਲਫਜ਼ ਕਹਿ ਤਾਂ ਦਿੱਤੇ ਪਰ ਦਿਲ ਉਸ ਦਾ ਧੱਕ ਧੱਕ ਕਰੇ ਕਿ ਕਿਤੇ ਹੁਣੇ ਹੀ ਨਾ ਛਿੱਤਰ ਕੱਢ ਮਾਰੇ।

"ਆਟਾ ਤਾਂ ਹੈਨੀ ਘਰੇ......।" ਬੁੱਢੀ ਸਿਆਣੀ ਜਾਪਦੀ ਸੀ।

"ਆਟਾ ਹੈਨੀ ਤਾਂ ਦਾਣਿਆਂ ਦਾ ਕੌਲਾ ਭਰ ਲਿਆ......।" ਇਹ ਗੱਲ ਸੁਣ ਕੇ ਤਾਂ ਉਸ ਦੇ ਗਲ ਪੈ ਗਈ।

"ਕਿਉਂ ਕਿੱਥੋਂ ਲਿਆ ਦਿਆਂ ਦਾਣੇ ?......ਸ਼ਰਮ ਨੀ ਆਉਂਦੀ। ਆ ਜਾਂਦੇ ਨੇ ਢੈ ਜਾਣੇ ਗੋਲੀਆਂ ਖਾ ਖਾ ਕੇ। ਮੰਗਣਾ ਵੀ ਨੀ ਆਉਂਦਾ ਰੁੜ੍ਹ ਜਾਣਿਆਂ ਨੂੰ।" ਬੁੱਢੀ ਦੇ ਏਨਾ ਕਹਿਣ ਤੇ ਉਸ ਨੇ ਆਪਣੇ ਆਪ ਨੂੰ ਥੋੜ੍ਹਾ ਜਿਹਾ ਸੰਭਾਲਿਆ ਜਿਵੇਂ ਉਸ ਨੇ ਕੁਝ ਖਾਧਾ ਹੀ ਨਾ ਹੋਵੇ।

"ਨਹੀਂ......ਬੇਬੇ......ਤੈ......ਨੂੰ ਐਵੇਂ ਭਰਮ ਹੋ ਗਿਆ ? ਭਲਾ ਅਸੀਂ ਗੋਲੀਆਂ ਕਿੱਥੋਂ ਖਾਨੇ ਆਂ ? ਰੋਜ਼ ਤਾਂ ਮੰਗਣ ਆਉਣੇ ਆਂ। ਕਦੇ ਖਾਧੀਆਂ ਵੀ ਦੇਖੀਆਂ ਨੇ ਸਾਡੀਆਂ ਗੋਲੀਆਂ ?" ਉਸ ਨੇ ਆਪਣੇ ਦਿਲੋਂ ਬੜੇ ਪਿਆਰ ਨਾਲ ਕਿਹਾ।

ਉਂਜ ਗੋਲੀਆਂ ਖਾਧੀਆਂ ਹਨ ਜਾਂ ਨਹੀਂ ਇਸ ਦਾ ਜਵਾਬ ਤਾਂ ਉਸ ਦੀ ਕੋਇਲ ਵਰਗੀ ਮਿੱਠੀ ਅਵਾਜ਼ ਤੇ ਮੋਰਾਂ ਵਾਂਗੂੰ ਪੈਲਾਂ ਪਾਉਂਦੀਆਂ ਲੱਤਾਂ ਹੀ ਦੱਸ ਰਹੀਆਂ ਸਨ।

"ਹੋਰ ਕੀ ਆਹ ਜਾਂਦਿਆਂ ਦਾ ਸਿਰ ਖਾਧਾ ਹੋਇਐ......?"

"ਇਹ ਤਾਂ ਬੇਬੇ ਜਮਾਂਦਰੂ ਈ ਐ। ਸਾਨੂੰ ਦੌਰਾ ਪੈਂਦੇ।......ਚੰਗਾ ਬੇਬੇ ਜਾਹ ਭਰ ਕੇ ਲਿਆਈਂ ਕੇਰਾਂ ਦਾਣਿਆਂ ਦਾ ਕੌਲਾ......ਸਾਨੂੰ ਚਿਰ ਲੱਗਦੈ।"

"ਤੇਰਾ ਪਿਓ ਹਲ ਵਾਹ ਵਾਹ ਜਾਂਦੈ, ਬੀ ਦਾਣਿਆਂ ਦਾ ਕੌਲਾ ਭਰ ਲਿਆਂਵਾ ?"

"ਬੇਬੇ ਭਲਾ ਜੇ ਸਾਡਾ ਪਿਓ ਹਲ ਵਾਹੁੰਦਾ ਹੁੰਦਾ ਤਾਂ ਸਾਨੂੰ ਕੀ ਲੋੜ ਸੀ ਮੰਗਣ ਦੀ। ਉਹ ਤਾਂ ਸਾਡੇ ਵਾਂਗੂੰ ਮੰਗਦਾ ਈ ਮਰਿਐ ਬੇਬੇ।......ਜਾਹ ਬੇਬੇ, ਜਾਹ ਕੇਰਾਂ ਭੈਣ ਬਣ ਕੇ ਲਿਆ ਦੇ।"

"ਅਮਲੀਆ ਜਾਹ ਕਿਤੋਂ ਹੋਰ ਮੰਗ ਲੈ ਸਾਡੇ ਹੈਨੀ।...ਉੱਤੋਂ ਆਹ ਭਾਅ ਹੋਏ ਪਏ ਨੇ ਦਾਣਿਆਂ ਦੇ... ਆ ਜਾਂਦੇ ਨੇ ਠੂਠਾ ਚੁੱਕ ਕੇ।"

"ਬੇਬੇ ਜੇ ਦਾਣਿਆਂ ਦੇ ਆਹ ਭਾਅ ਹੋਗੇ ਤਾਂ ਹੀ ਮੰਗਣ ਚੜ੍ਹੇ ਆਂ। ਨਹੀਂ ਅਸੀਂ ਮੰਗਤੇ ਕਿਉਂ ਬਣਦੇ ਦੱਸ......?"

ਹੁਣ ਉਸ ਤੋਂ ਠੀਕ ਤਰ੍ਹਾਂ ਖੜ੍ਹਿਆ ਵੀ ਨਹੀਂ ਜਾਂਦਾ ਸੀ। ਲੱਤਾਂ ਬੁਰੀ ਤਰ੍ਹਾਂ ਕੰਬ ਰਹੀਆਂ ਸਨ। ਜ਼ਬਾਨ ਦਾ ਤਾਂ ਪਤਾ ਹੀ ਨਹੀਂ ਸੀ ਲੱਗਦਾ ਉਸ ਨੂੰ ਕਿ ਕੀ ਕਹੀ ਜਾਂਦੀ ਐ?

ਉਸ ਨੇ ਆਪਣੀ ਇਸ ਹਾਲਤ ਨੂੰ ਦੇਖ ਕੇ ਜੇਬ ਵਿਚੋਂ ਬਾਕੀਆਂ ਦਾ ਵੀ ਫੱਕਾ ਮਾਰ ਲਿਆ।

"ਕਿਉਂ ਵੇ ਮਰ ਜਾਣਿਆਂ ਆਹ ਕੀ ਖਾਧੈ? ਹੁਣ ਤਾਂ ਕਹਿੰਦਾ ਸੀ ਮੈਂ ਕਦੇ ਗੋਲੀਆਂ ਖਾਧੀਆਂ ਨੀ ਤੇ ਆਹ ਹੁਣ ਕੀ ਗਲਿਐ ਮੂੰਹ 'ਚ......?" ਉਸ ਨੂੰ ਫੱਕਾ ਮਾਰਦੇ ਦੇਖ ਬੁੱਢੀ ਆਕੜੀ।

"ਹੁਣ ਨਾ ਬੋਲ ਬੇਬੇ......।" ਇਹ ਕਹਿੰਦਾ ਹੀ ਉਹ ਬੁੱਢੀ ਤੋਂ ਬਿਨਾਂ ਕੁਝ ਲਏ ਉਥੋਂ ਅੱਗੇ ਹੋ ਗਿਆ।

ਪੈਰ ਛੇਤੀ ਛੇਤੀ ਅੱਗੇ ਨੂੰ ਵਧਣ ਲੱਗ ਪਏ। ਇਹ ਕਿ ਸੋਚ ਕੇ ਅੱਜ ਬਥੇਰਾ ਮੰਗ ਲਿਆ ਬਾਕੀ ਦੇ ਘਰ ਕੱਲ੍ਹ ਨੂੰ ਮੰਗ ਲਾਂਗੇ, ਉਹ ਹੋਰ ਤੇਜ਼ ਹੋ ਗਿਆ ਪਰ ਰਾਹ ਵਿਚ ਬੈਠੇ ਕੁੰਦਨ ਮਨੀਮ ਨੂੰ ਦੇਖ ਕੇ ਉਸ ਤੋਂ ਜਿਵੇਂ ਅਗਾਂਹ ਵਧ ਨਾ ਹੋਇਆ। ਉਹ ਉਥੇ ਹੀ ਰੁਕ ਗਿਆ।

"ਆਗੇ ਜੀ......।" ਉਹ ਖੜ੍ਹਦਾ ਹੀ ਬੋਲਿਆ।

"ਕਿਉਂ ਆ ਗਿਆ ਤੂ ਸਾਲਿਆ ਮਨਿਸਟਰ ਲੱਗਿਐਂ......।" ਉਹ ਇਸ ਤਰ੍ਹਾਂ ਕੁੱਦ ਕੇ ਪਿਆ ਜਿਵੇਂ ਪਹਿਲਾਂ ਹੀ ਘਰ ਵਾਲਿਆਂ ਨਾਲ ਲੜ ਕੇ ਬਾਹਰ ਬੈਠਾ ਹੋਵੇ।

"ਉਹ ਵੀ ਲੱਗ ਜਾਂਦੇ ਲਾਲਾ ਜੀ, ਪਰ ਜਦੋਂ ਤਕ ਤੁਸੀਂ ਹੈਗੇ ਓ, ਮੰਗ ਮੰਗ ਕੇ ਗੁਜ਼ਾਰਾ ਚੱਲੀ ਜਾਂਦੈ।...... ਜਿਉਂਦੇ ਰਹੋ।" ਉਹ ਵੀ ਹਾਜ਼ਿਰ ਜਵਾਬ ਸੀ।

"ਸਾਲਿਆ ਕੜੀ ਵਰਗੇਂ......ਰੱਬ ਨੇ ਹੱਥ ਪੈਰ ਦਿੱਤੇ ਨੇ। ਕੋਈ ਦਿਹਾੜੀ ਨੀ ਕਰੀਦੀ......?"

"ਲਾਲਾ ਜ਼ੀ ਜੇ ਅਸੀਂ ਦਿਹਾੜੀਆਂ ਕਰਨ ਲਗੇ ਤਾਂ ਮੰਗੂਗਾ ਕੌਣ......ਨਾਲੇ ਫੇਰ ਦਿਹਾੜੀਆਂ ਆਲੇ ਕੀ ਕਰਨਗੇ......?"

ਉਸ ਦੀ ਇਹ ਗੱਲ ਸੁਣ ਕੇ ਕੁੰਦਨ ਮਨੀਮ ਨੇ ਨਾਸਾਂ ਜਿਹੀਆਂ ਫੁਲਾਈਆਂ ਪਰ ਫੇਰ ਕੁਝ ਸੋਚ ਕੇ ਉਹ ਚੁੱਪ ਕਰ ਗਿਆ।

"ਦੇਖ ਓਇ ਬਾਜੇ ਬਾਜੇ ਆਦਮੀ ਕਿਹੋ ਜੇ ਹੁੰਦੇ ਐ। ਨਾ ਮੰਗਦੇ ਐ ਨਾ ਮੰਗਣ ਦਿੰਦੇ ਐ......।"

"ਆ ਜਾਂਦੇ ਨੇ ਗੋਲੀਆਂ ਖਾ ਖਾ ਕੇ ਅਖੇ ਅਸੀਂ ਮੰਗਤੇ ਆਂ.........।" ਉਹ ਆਪਣੇ ਮੂੰਹ ਵਿਚ ਹੀ ਬੁੜਬੜਾਇਆ।

"ਦੇਖ ਓਇ ਲਾਲਾ ਅੱਗੇ ਤਾਂ ਮੈਂ ਤੈਨੂੰ ਮੰਗਤਿਆਂ ਵਾਂਗੂੰ ਸਮਝਾਇਆ ਸੀ। ਜੇ ਹੁਣ ਗਾਲ੍ਹ ਕੱਢੀ ਤਾਂ ਦੇਖ ਲੀਂ।......ਹੋਰ ਖ਼ੂਨ 'ਚ ਹੱਥ ਰੰਗਾਏਂਗਾ ਸਾਡੇ......।" ਇਹ ਕਹਿੰਦੇ ਹੀ ਉਹ ਲਾਲੇ ਵੱਲ ਥੋੜ੍ਹਾ ਜਿਹਾ ਅੱਗੇ ਵਧਿਆ ਹੀ ਸੀ ਕਿ ਉਸ ਦਾ ਪੈਰ ਇਕ ਰੋੜੇ ਵਿਚ ਅੜਕ ਗਿਆ।

ਫੇਰ ਕੀ ਸੀ?

ਉਹ ਮੂਧੇ ਮੂੰਹ ਨਾਲੀ ਦੇ ਕਿਨਾਰੇ ਜਾ ਪਿਆ। ਉਸ ਦਾ ਇਕ ਪੈਰ ਨਾਲੀ ਦੇ ਵਿਚ ਤੇ ਇਕ ਪੈਰ ਨਾਲੀ ਦੇ ਕੰਢੇ ਤੇ ਪਿਆ ਸੀ......।

---

# ਨਵੀਨ ਪੰਜਾਬੀ ਗ਼ਜ਼ਲ-ਸੀਮਾ ਤੇ ਸੰਭਾਵਨਾ

—ਅਵਤਾਰ ਜੌੜਾ

'ਗ਼ਜ਼ਲ' ਫ਼ਾਰਸੀ ਕਵਿਤਾ ਵਿਚੋਂ ਆਇਆ ਇਕ ਕਾਵਿ-ਰੂਪ ਹੈ। ਪੰਜਾਬੀ ਵਿਚ ਇਹ ਉਰਦੂ ਸਾਹਿਤ ਜ਼ਰੀਏ ਆਈ ਹੈ। ਇਸ ਦੇ ਮਹਾਨ ਪ੍ਰਸੰਸਕ ਵੀ ਹਨ ਤੇ ਕੱਟੜ ਆਲੋਚਕ ਵੀ। ਉਰਦੂ ਸਾਹਿਤ ਦੇ ਪ੍ਰਸਿੱਧ ਆਲੋਚਕ ਪ੍ਰੋ: ਰਸ਼ੀਦ ਅਹਿਮਦ ਸਦੀਕੀ ਅਤੇ ਪੰਜਾਬੀ ਵਿਚ ਸਾਧੂ ਸਿੰਘ ਹਮਦਰਦ ਵਰਗੇ ਗਜ਼ਲਕਾਰ ਇਸ ਨੂੰ ਕਵਿਤਾ ਤੋਂ ਵੀ ਉੱਪਰ ਦੀ ਵਸਤ ਮੰਨਦੇ ਹਨ। ਪ੍ਰੋ: ਸਦੀਕੀ ਤਾਂ ਗ਼ਜ਼ਲ ਨੂੰ ਇਕ ਸਮੁੱਚੀ ਸੰਸਕ੍ਰਿਤੀ ਸਵੀਕਾਰਦੇ ਹਨ।

ਪਹਿਲੀ ਗ਼ਜ਼ਲ ਦੇ ਹੋਂਦ ਵਿਚ ਆਉਣ ਤੋਂ ਬਾਦ ਅੱਜ ਤਕ ਗ਼ਜ਼ਲ ਵਿਕਾਸ ਕਰਦੀ ਉੱਤਮ ਸਥਾਨ ਪ੍ਰਾਪਤ ਕਰ ਗਈ ਹੈ। ਇਹ ਆਪਣੇ ਰੂਪ ਅਤੇ ਵਿਸ਼ੇ ਵਿਚ ਸਦਾ ਪਰਿਵਰਤਨ ਅਤੇ ਨਿੱਜੀ ਅਨੁਭੂਤੀਆਂ ਨੂੰ ਸਮੇਟ ਰਹੀ ਹੈ। ਪ੍ਰਤਿਕਰਮ ਵਜੋਂ "ਗ਼ਜ਼ਲ" ਸ਼ਬਦ ਦੇ ਮੂਲ ਅਰਥ ਅੱਜ ਵਿਸਤ੍ਰਿਤ ਹੋ ਗਏ ਹਨ।

'ਗ਼ਜ਼ਲ' ਅਰਬੀ ਬੋਲੀ ਦਾ ਇਕ ਸ਼ਬਦ ਹੈ, ਜਿਸ ਦਾ ਸ਼ਬਦੀ ਅਰਥ ਹੈ ਕਿਸੇ ਮੁਟਿਆਰ ਜਾਂ ਪਰੇਮਕਾ ਨਾਲ ਗੱਲ ਬਾਤ। ਪਹਿਲਾਂ ਇਸ ਨੂੰ ਕੇਵਲ ਇਸ਼ਕੀਆ ਬਿਆਨ ਦਾ ਮਾਧਿਅਮ ਬਣਾਇਆ ਜਾਂਦਾ ਸੀ। ਇਸ ਵਿਚ ਜੀਅ ਭਰ ਕੇ ਪਰੇਮਿਕਾ ਦੀ ਸੁੰਦਰਤਾ ਦਾ ਬਿਆਨ ਕੀਤਾ ਜਾਂਦਾ ਸੀ। ਇਸ ਵਿਚ ਪਰੇਮਿਕਾ ਦੇ ਵਿੱਛੜਣ ਦਾ ਸਦਮਾ ਤੇ ਬੇਵਫ਼ਾਈ ਦਾ ਰੰਜ ਵੀ ਅਭਿਵਿਅਕਤ ਕੀਤਾ ਜਾਂਦਾ ਸੀ। ਪਰ ਅੱਜ ਕੱਲ੍ਹ ਗ਼ਜ਼ਲ ਦਾ ਘੇਰਾ ਵਧਦਾ ਜਾ ਰਿਹਾ ਹੈ। ਅੱਜ ਇਸ ਵਿਚ ਪਰੇਮਿਕਾ ਦੇ ਸੁਹੱਪਣ ਦੀ ਤਾਰੀਫ਼ ਜਾਂ ਬੇਵਫ਼ਾਈ ਦਾ ਗਿਲਾ, ਸ਼ਿਕਵਾ ਤੇ ਰੰਜ ਹੀ ਨਹੀਂ ਹੁੰਦਾ—ਸਗੋਂ ਜ਼ਿੰਦਗੀ ਨਾਲ ਸੰਬੰਧਤ ਹਰ ਗੱਲ ਕਹਿ ਲਈ ਜਾਂਦੀ ਹੈ। ਸ਼ਰਤ ਕੇਵਲ ਇਹ ਹੀ ਹੈ ਕਿ ਉਹ ਕੇਂਦਰੀ ਤੇ ਅਸਲ ਗੱਲ ਕਹੀ ਗ਼ਜ਼ਲ ਦੇ ਢਾਂਚੇ ਵਿਚ ਹੀ ਜਾਵੇ।

ਪੰਜਾਬੀ ਗ਼ਜ਼ਲ ਦਾ ਉਦੈ ਉਨ੍ਹੀਵੀਂ ਸਦੀ ਦੇ ਪਿਛਲੇ ਅੱਧ ਵਿਚ ਮੀਆਂ ਮੁਹੰਮਦ ਬਖ਼ਸ਼ ਦੀਆਂ ਗ਼ਜ਼ਲਾਂ ਨਾਲ ਹੁੰਦਾ ਹੈ। ਪ੍ਰਮੁੱਖ ਰੂਪ ਵਿਚ ਇਸ ਦੀ ਸਿਰਜਣਾ ਮੌਲਾ ਬਖ਼ਸ਼ ਕੁਸ਼ਤਾ ਦੇ ਗ਼ਜ਼ਲਾਂ ਦੇ ਦੀਵਾਨ ਨਾਲ ਹੁੰਦੀ ਹੈ। ਆਰਿਫ਼, ਚਾਤ੍ਰਿਕ, ਪ੍ਰੋ: ਮੋਹਨ ਸਿੰਘ, ਬਾਵਾ ਬਲਵੰਤ, ਡਾ: ਦੀਵਾਨਾ, ਈਸ਼ਵਰ ਚਿਤਰਕਾਰ ਆਦਿ ਨੇ ਵੀ ਗ਼ਜ਼ਲਾਂ ਲਿਖੀਆਂ। ਪਰ ਸੁਚੇਤ ਰੂਪ ਵਿਚ ਗ਼ਜ਼ਲਾ ਰਚਨਾ ਦਾ ਆਗਾਜ਼ ਪ੍ਰਿੰ: ਤਖ਼ਤ ਸਿੰਘ, ਹਮਦਰਦ, ਦੀਪਕ ਜੈਤੋਂਦੀ ਤੇ ਡਾ: ਗੁਰਚਰਨ ਸਿੰਘ ਦੀਆਂ ਗ਼ਜ਼ਲਾਂ ਨਾਲ ਹੁੰਦਾ ਹੈ। ਇਹ ਗ਼ਜ਼ਲਕਾਰ ਉਰਦੂ ਗ਼ਜ਼ਲ ਦੀ ਪਰੰਪਰਾ ਨੂੰ ਮੱਦੇ-ਨਜ਼ਰ ਰੱਖਦਿਆਂ ਪੰਜਾਬੀ ਗ਼ਜ਼ਲ ਸਿਰਜਦੇ ਹਨ।

ਪੰਜਾਬੀ ਗ਼ਜ਼ਲ ਉਦੈ ਤੋਂ ਵਿਕਾਸ ਕਰਦੀ ਅੱਜ ਇਕ ਵਿਵਾਦ-ਗ੍ਰਸਤ ਸਥਿਤੀ ਤੇ ਆ ਖੜੀ ਹੈ—ਕਾਰਨ ਸਾਡੇ ਨਵੀਨ ਗ਼ਜ਼ਲਕਾਰ ਹਨ ਜੋ ਬਦਲਦੀਆਂ ਪ੍ਰਸਥਿਤੀਆਂ, ਪਰਿਵਰਤਨ ਹੁੰਦੀ ਸਭਿਅਤਾ ਤੇ ਵਧਦੇ ਅਨੁਭਵ ਸਦਕਾ ਪਰੰਪਰਕ ਗ਼ਜ਼ਲ ਵਿਚ ਪ੍ਰਯੋਗ ਲਈ ਯਤਨਸ਼ੀਲ ਹਨ। ਇਨ੍ਹਾਂ ਵਿਚੋਂ ਇਹ ਚਰਚਿਤ ਨਾਮ ਲਏ ਜਾ ਸਕਦੇ ਹਨ—ਮੀਸ਼ਾ, ਜਗਤਾਰ, ਅਜਾਇਬ ਹੁੰਦਲ, ਹਰਭਜਨ ਹੁੰਦਲ, ਸੁਰਜੀਤ ਪਾਤਰ, ਗੁਰਦੇਵ ਨਿਰਧਨ, ਜਸਵੰਤ ਖ਼ੁਮਾਰ, ਦੇਵਿੰਦਰ ਜੋਸ਼, ਭੂਸ਼ਨ, ਸ਼ਹਿਰਯਾਰ ਤੇ ਡਾ: ਨਰੇਸ਼ ਆਦਿ। ਹੱਦੋਂ ਪਾਰ ਵੀ ਕੁਝ ਉੱਤਮ ਗ਼ਜ਼ਲ ਸਿਰਜਣ ਵਾਲੇ ਨਾਮ ਹਨ, ਤਨਵੀਰ, ਫ਼ਖ਼ਰ ਜਮਾਂ, ਰਊਫ਼ ਸ਼ੇਖ਼, ਮੁਨੀਰ, ਜ਼ਫ਼ਰ ਇਕਬਾਲ ਆਦਿ।

ਇਨ੍ਹਾਂ ਦੇ ਨਾਲ ਹੀ ਪਰੰਪਰਾਵਾਦੀ ਰੂਪ-ਰੰਗ ਅਨੁਸਾਰ ਗ਼ਜ਼ਲ ਸਿਰਜਣ ਵਾਲੇ ਨਵੀਨ ਗ਼ਜ਼ਲਕਾਰਾਂ ਵਿਚੋਂ ਡਾ: ਠਾਕੁਰ ਭਾਰਤੀ, ਪਰੇਮ ਪਾਇਲਵੀ, ਮੁਜਰਮ ਦਸੂਹੀ, ਅਮਰਜੀਤ ਸੰਧੂ ਤੇ ਉਲਫ਼ਤ ਬਾਜਵਾ ਦਾ ਨਾਮ ਉਲੇਖਣੀਏ ਹੈ। ਇਨ੍ਹਾਂ ਵਿਚੋਂ ਵੀ ਅਮਰਜੀਤ ਸੰਧੂ ਚੰਗੀ ਗ਼ਜ਼ਲ ਰਚਣ ਦੀ ਸਮਰਥਾ ਰੱਖਦਾ ਹੈ। ਇਸ ਦੀ ਗ਼ਜ਼ਲ ਵਿਚ ਸ਼ਿਲਪ ਦੀ ਪਕਿਆਈ ਦੇ ਨਾਲ ਨਾਲ ਕਦੇ ਨਵੀਨ ਅਨੁਭਵ ਜਾਂ ਖ਼ਿਆਲ ਦੀ ਅਭਿਵਿਅਕਤੀ ਵੀ ਦਿਖਾਈ ਦੇਂਦੀ ਹੈ। ਉਦਾਹਰਣ ਵਜੋਂ ਇਥੇ ਮੈਂ ਉਸ ਦੇ ਦੋ ਸ਼ਿਅਰਾਂ ਦਾ ਹਵਾਲਾ

ਦੇਂਦਾ ਹਾਂ :—

(i) ਐ ਬੁਲਬੁਲ ਉੱਡਣਾ ਤੇਰਾ ਸੁਭਾ ਹੈ, ਫ਼ਰਜ਼ ਹੈ, ਹੱਕ ਹੈ,
ਤੂੰ ਸੀਖਾਂ ਤੋੜ ਦੇ, ਜਾਂ ਤੋੜ ਲੈ ਟਕਰਾ ਕੇ ਸਿਰ ਆਪਣਾ

(ii) ਪੈਰਾਂ ਵਿਚ ਰਹਿ ਕੇ ਵੀ ਮੇਰੀ ਵੁੱਕਤ ਹੈ
'ਛਪਦੇ ਛਪਦੇ' ਜਿਹਾ ਜ਼ਰੂਰੀ ਕਾਲਮ ਹਾਂ।

ਇਨ੍ਹਾਂ ਗ਼ਜ਼ਲਗੋਆਂ ਦੀਆਂ ਗ਼ਜ਼ਲਾਂ ਵਿਚ ਰੂੜ੍ਹੀਵਾਦੀ ਖ਼ਿਆਲ, ਸੀਮਤ ਅਨੁਭੂਤੀ ਅੱਜ ਦੇ ਸਮੇਂ ਅਜੀਬ ਭਾਸਦੀ ਹੈ। ਤੇ ਜੇ ਇਨ੍ਹਾਂ ਦੀਆਂ-ਇਸ਼ਕੀਆ ਜਾਂ ਰੰਗੀਨ ਦੀਆਂ ਗ਼ਜ਼ਲਾਂ ਉਰਦੂ ਗ਼ਜ਼ਲ ਦੇ ਸਮਾਨੰਤਰ ਧਰੀਏ ਤਾਂ ਨਜ਼ਰਾਂ ਝੁਕ ਜਾਂਦੀਆਂ ਹਨ।

ਪਰ ਇਸ ਦੇ ਉਲਟ ਨਵੀਨ ਗ਼ਜ਼ਲ ਵਿਚ ਵਿਚਾਰ ਰੱਖਣ ਵਾਲੇ ਗ਼ਜ਼ਲਕਾਰ ਸਾਨੂੰ ਟੁੰਬ ਜਾਂਦੇ ਹਨ। ਇਨ੍ਹਾਂ ਦੇ ਖ਼ਿਆਲ ਵਿਚ ਨਵੀਨਤਾ ਤਾਂ ਹੈ ਈ, ਬਿਆਨ ਜਾਂ ਸ਼ਿਲਪ ਵਿਚ ਨਵੀਨਤਾ ਵੀ ਹੈ।

ਜਿਵੇਂ ਕਿ ਮੈਂ ਪਹਿਲਾਂ ਕਹਿ ਆਇਆ ਹਾਂ ਅੱਜ 'ਗ਼ਜ਼ਲ' ਸਿਰਫ਼ 'ਇਸ਼ਕੀਆ ਬਿਆਨ ਦਾ ਮਾਧਿਅਮ ਹੀ ਨਹੀਂ, ਸਗੋਂ ਜ਼ਿੰਦਗੀ ਨਾਲ ਸੰਬੰਧਤ ਹਰ ਛਿਣ, ਹਰ ਘਟਨਾ, ਹਰ ਵਿਚਾਰ-ਅਨੁਭੂਤੀ ਦੀ ਅਭਿਵਿਅਕਤੀ ਕਰਨ ਦਾ ਮਾਧਿਅਮ ਵੀ ਹੈ। ਵਿਗਿਆਨਕ-ਪਸਾਰ ਦੇ ਨਾਲ ਸਾਡੇ ਜੀਵਨ ਵਿਚ ਜੋ ਪਰਿਵਰਤਨ ਆਇਆ ਹੈ ਉਸ ਨੇ ਸਾਡੇ ਜ਼ਿੰਦਗੀ 'ਚ ਭੂਕੰਪ ਜਿਹਾ ਲੈ ਆਂਦਾ ਹੈ—ਜਿੱਥੇ ਸੁੰਨਤਾ ਜਾਂ ਖ਼ਲਾਅ ਉਗਮ ਪਿਆ ਹੈ, ਹੋਂਦ ਇਕਲਤਾ ਦੀ ਜੂਨ ਭੋਗਦੀ ਮਹਿਸੂਸਦੀ ਹੈ। ਅਜਿਹੀ ਮਾਨਵ ਸਥਿਤੀ ਦੀ ਪੇਸ਼ਕਾਰੀ ਨਵੀਨ ਗ਼ਜ਼ਲਕਾਰਾਂ ਨੇ ਬਹੁਤ ਕੀਤੀ ਹੈ ਜਿਵੇਂ :

(i) ਉਹ ਭਾਵੇਂ ਮੂੰਹੋਂ ਮੂੰਹ ਭਰਿਆ ਪਿਆ ਸੀ,
ਪਰ ਉਸ ਦੇ ਤਹਿ ਦਰ ਤਹਿ ਖ਼ਲਾ ਸੀ।

ਜਾਂ

(ii) ਮੁੱਦਤਾਂ ਤੋਂ ਉਹ ਤਾਂ ਗੁੰਬਦ ਵਾਂਗਰਾਂ ਖ਼ਾਮੋਸ਼ ਹੈ,
ਹੁਣ ਕਿਸੇ ਆਵਾਜ਼ ਤੇਰੀ ਦਾ ਨਾ ਉੱਤਰ ਆਏਗਾ।

(ਜਗਤਾਰ)

ਜਾਂ

(iii) ਕਿਹੀ ਇਕਾਂਤ ਕਿ ਮਾਰਾਂ, ਕਿਸੇ ਨੂੰ ਮੁੜ ਘਿੜ ਹਾਕ
ਕਿਹਾ ਦੁਖਾਂਤ ਕਿ ਕੁਝ ਹੋਰ, ਚੁੱਪ ਬਿਨਾਂ ਨਾ ਮਿਲੇ।

(ਪ੍ਰਿੰ: ਤਖ਼ਤ ਸਿੰਘ)

ਜਾਂ

(iv) ਅੰਦਰ ਬਾਹਰ ਸੂਕਦੀ, ਗੁੱਝੀ ਪੀੜ ਇਕੱਲ ਦੀ,
ਲੱਭਾਂ ਆਪਣੇ ਆਪ ਨੂੰ, ਅੰਨ੍ਹਾਂ ਕਮਲਾ ਹੋ ਕੇ।

(ਜ਼ਫ਼ਰ ਇਕਬਾਲ)

ਸਾਡੀ ਸ਼ਹਿਰੀ ਸਭਿਅਤਾ ਅੱਜ ਉਸ ਮੋੜ ਤੇ ਆ ਖੜੀ ਹੈ ਜਿੱਥੇ ਰਿਸ਼ਤਿਆਂ ਦਾ ਕੁਝ ਮਹੱਤਵ ਨਹੀਂ ਰਿਹਾ, ਹਰ ਬੰਦਾ ਅਜਨਬੀ ਵਾਂਗ ਵਿਚਰ ਰਿਹਾ ਹੈ—ਸਿਰਫ਼ ਮੂੰਹ ਮੁਲਾਜ਼ੇ ਹੀ ਤਾਂ ਰਹਿ ਗਏ ਹਨ ! ਹਰ ਬੰਦਾ ਚਿਹਰੇ ਤੇ ਨਕਾਬ ਚੜ੍ਹਾਈ ਛਿਣ ਪ੍ਰਤੀ ਛਿਣ ਬਦਲਦਾ, ਭੱਜਦਾ ਟੁੱਟਦਾ ਜਿਊਂਦਾ ਹੈ। ਅਜਿਹੀ ਹਾਲਤ ਨੂੰ ਵੀ ਪੰਜਾਬੀ ਦੇ ਨਵੀਨ ਗ਼ਜ਼ਲਕਾਰਾਂ ਬੜੀ ਖ਼ੂਬੀ ਨਾਲ ਬਿਆਨਿਆ ਹੈ :

(i) ਮਰ ਗਿਆ 'ਤਨਵੀਰ', ਹੋਈ ਨਾ ਕਿਸੇ ਨੂੰ ਵੀ ਖ਼ਬਰ,
ਨਾਲ ਦੇ ਕਮਰੇ 'ਚ, ਓਵੇਂ ਰੇਡੀਓ ਵੱਜਦਾ ਰਿਹਾ।

ਜਾਂ

(ii) ਸੋਚਨਾਂ ਵਾਂ ਜ਼ਿੰਦਗੀ ਏ ਜਾਂ ਕਿਰਾਏ ਦਾ ਮਕਾਨ,
ਜਿਹੜੇ ਵੇਲੇ ਜੀ ਕਰੇ ਮਾਲਕ ਕਹੇ ਜਾ ਨਿਕਲ ਜਾ।

(ਤਨਵੀਰ ਬੁਖ਼ਾਰੀ)

(iii) ਨਾ ਸਹੀ ਜੇ ਦੋਸਤੀ ਨਿਭਦੀ ਨਹੀਂ,
ਦੁਸ਼ਮਣੀ ਵੀ ਨਾ ਨਿਭਾਈਏ ਦੋਸਤੋ।
ਵਿੱਛੜੇ ਹੋਏ ਹਾਂ ਆਪਣੇ ਆਪ ਤੋਂ,
ਕੀ ਕਿਸੇ ਨੂੰ ਮਿਲਣ ਜਾਈਏ ਦੋਸਤੋ।

(ਸ. ਸ. ਮੀਸ਼ਾ)

(iv) ਵੱਖਰੇ ਵੱਖਰੇ ਘਰ ਵਿਚ ਯਾਰੋ,
ਚੁੱਪ ਚੁੱਪ ਕਰਕੇ ਰਹਿੰਦੇ ਲੋਕ
ਹੁਣ ਤਾਂ ਕੋਈ ਬੋਲ ਕੇ ਖ਼ੁਸ਼ ਨਾ,
ਆਪਣੇ ਭੈਣ ਭਰਾਵਾਂ ਨਾਲ।

(ਵਿਰਿਆਮ ਅਸਰ)

ਮਖੌਟੇ ਪਹਿਨੇ ਮਾਨਵ ਦਾ ਬਿਆਨ ਕਰਦਾ ਇਹ ਸ਼ਿਅਰ ਦੇਖੋ :

ਤੋਤਾ ਕਦੇ ਬਘਿਆੜ ਤੇ ਖ਼ਰਗੋਸ਼ ਹੈ ਕਦੇ,
ਇਕ ਆਦਮੀ ਦੇ ਕੋਲ ਨੇ ਕਿੰਨੇ ਨਕਾਬ ਦੇਖ।

ਇਸੇ ਸੰਦਰਭ ਵਿਚ ਦਵਿੰਦਰ ਜੋਸ਼ ਦਾ ਇਹ ਸ਼ਿਅਰ ਹੈ :

ਦਫ਼ਤਰ 'ਚੋਂ ਜਦ ਘਰ ਵਿਚ ਆ ਕੇ
ਲੋਕ ਬਦਲਦੇ ਚਿਹਰੇ,

ਸੂਹੇ ਰੰਗ ਦੇ ਫੁੱਲ ਵੀ ਅਕਸਰ
ਪੀਲੇ ਪੀਲੇ ਲੱਗਦੇ।

ਆਧੁਨਿਕ ਸ਼ਹਿਰੀ ਸਭਿਅਤਾ ਦਾ ਵਰਨਣ ਕਰਦਾ ਸ਼ਿਅਰ ਹੈ:

ਸ਼ਾਮ ਪੈਂਦੀ ਏ ਤੇ ਲੋਕੀਂ
ਮੱਲ ਬਹਿੰਦੇ ਨੇ ਕਲੱਬ,
ਜਿਉਂ ਘਰਾਂ ਦੇ ਦੀਵਿਆਂ ਵਿਚ,
ਤੇਲ ਨਦੀਂ ਹੁਣ ਰਹਿ ਗਿਆ।

(ਤਨਵੀਰ ਬੁਖਾਰੀ)

ਦੇਸ਼ਾਂ ਅੰਦਰ ਛਿੜੀਆਂ ਸੀਤ-ਜੰਗਾਂ ਦੇ ਪ੍ਰਤਿਕਰਮ ਵਜੋਂ ਕਵੀ-ਜ਼ਿਹਨ ਵਿਚ ਬਹੁਤ ਭੰਨ-ਤੋੜ ਹੋਈ ਹੈ—ਹੌਸਲਾ ਤਾਂ ਕੋਈ ਨਹੀਂ, ਸਦਮਿਆਂ ਦਾ ਸਾਹਮਣਾ ਹੀ ਕਰਨਾ ਪਿਆ। ਸਾਹਿਤਕਾਰਾਂ ਦੇ ਜ਼ਿਹਨਾਂ ਤੇ ਕਲੀ ਦਾ ਪੋਚਾ ਫੇਰ ਦਿੱਤਾ ਗਿਆ ਉਨ੍ਹਾਂ ਦੀਆਂ ਕਲਮਾਂ ਨੂੰ ਜੰਜ਼ੀਰਾਂ ਪੈ ਗਈਆਂ। ਅਜਿਹੇ ਵਾਤਾਵਰਣ ਨੂੰ ਵੀ ਅੱਜ ਦਾ ਨਵੀਨ ਗ਼ਜ਼ਲਕਾਰ ਸਹਾਨਭੂਤੀ ਨਾਲ ਬਿਆਨ ਰਿਹਾ ਹੈ:

'ਨਾਜ਼ਮ' ਤੇ 'ਪਾਬਲੋ' ਦੇ, ਅੱਜ ਗੀਤਾਂ ਤੇ ਬੰਦਸ਼ਾਂ
'ਜਗਤਾਰ' ਕੈਸਾ ਆ ਗਿਆ, ਇਹ ਇਨਕਲਾਬ ਦੇਖ।

(ਜਗਤਾਰ)

ਜਿੱਥੇ ਇਨ੍ਹਾਂ ਨਵੀਨ ਗ਼ਜ਼ਲਕਾਰਾਂ ਦੀਆਂ ਗ਼ਜ਼ਲਾਂ ਵਿਚ ਅਨੁਭੂਤੀ ਦੀ ਵੰਨ-ਸੁਵੰਨਤਾ ਹੈ, ਉਥੇ ਇਨ੍ਹਾਂ ਨੇ ਸ਼ਿਲਪ ਪੱਖੋਂ ਵੀ ਕੋਈ ਪ੍ਰਯੋਗ ਕੀਤੇ ਹਨ—(ਜਿਨ੍ਹਾਂ ਤੇ ਪਾਕਿਸਤਾਨੀ ਪੰਜਾਬੀ ਗ਼ਜ਼ਲ ਦਾ ਪ੍ਰਭਾਵ ਵੀ ਪ੍ਰਤੱਖ ਦਿਖਾਈ ਦੇਂਦਾ ਹੈ।) ਭਾਸ਼ਾ ਪੱਖੋਂ ਵੀ ਗ਼ਜ਼ਲ ਨੂੰ ਨਵੀਂ ਨੁਹਾਰ ਪ੍ਰਦਾਨ ਕੀਤੀ ਹੈ। ਮੈਂ ਸੰਖੇਪ ਵਿਚ ਇਸ ਬਾਰੇ ਵੀ ਚਰਚਾ ਕਰਨੀ ਜ਼ਰੂਰੀ ਸਮਝਦਾ ਹਾਂ।

ਸ਼ਿਲਪ ਪੱਖੋਂ ਗ਼ਜ਼ਲ ਦੇ ਪ੍ਰਮੁੱਖ ਤੱਤ—ਮਤਲਾ, ਮਕਤਾ, ਕਾਫੀਆ ਅਤੇ ਬਹਿਰ ਹੁੰਦੇ ਹਨ। ਮਤਲਾ ਗ਼ਜ਼ਲ ਦੇ ਪਹਿਲੇ ਸ਼ਿਅਰ ਤੇ ਮਕਤਾ ਅੰਤਮ ਸ਼ਿਅਰ ਜਿਸ ਵਿਚ ਸ਼ਾਇਰ ਦਾ ਤਖੱਲੁਸ ਜਾਂ ਉਪਨਾਮ ਹੁੰਦਾ ਹੈ। ਗ਼ਜ਼ਲ ਦੇ ਆਪਣੇ ਵਿਸ਼ੇਸ਼ ਛੰਦ ਹੁੰਦੇ ਹਨ, ਜਿਸ ਨੂੰ ਬਹਿਰ ਆਖਦੇ ਹਨ। ਕਾਫੀਆ ਪੰਗਤੀ ਦੇ ਆਖ਼ੀਰ ਤੇ ਆਉਣ ਵਾਲੇ ਸ਼ਬਦ ਨੂੰ ਆਖਦੇ ਹਨ।

ਸਾਧੂ ਸਿੰਘ ਹਮਦਰਦ ਨੇ ਪਿਛਲੇ ਕੁਝ ਸਾਲਾਂ ਤੋਂ 'ਅਜੀਤ' ਅਖ਼ਬਾਰ ਰਾਹੀਂ ਗ਼ਜ਼ਲ ਬਾਰੇ ਬਹੁਤ ਵਿਸਤ੍ਰਿਤ ਚਰਚਾ ਛੇੜੀ ਰੱਖੀ ਹੈ—ਜਿਸ ਵਿਚ ਉਨ੍ਹਾਂ ਨੇ ਉਪਰੋਕਤ ਤੱਤਾਂ ਬਾਰੇ ਉਦਾਹਰਣਾਂ ਸਹਿਤ ਚਰਚਾ ਕੀਤੀ। ਪ੍ਰਤਿਕਰਮ ਵਜੋਂ ਬਹੁਤੇ ਨਵੇਂ ਗ਼ਜ਼ਲਕਾਰ ਉਨ੍ਹਾਂ ਦੀ ਇਸਲਾਹ ਅਧੀਨ ਗ਼ਜ਼ਲਾਂ ਸਿਰਜਣ ਲੱਗੇ ਹਨ, ਜੋ ਸ਼ਿਲਪ ਪੱਖੋਂ ਤਾਂ ਠੀਕ ਹੈ—ਪਰ ਵਸਤ ਪੱਖੋਂ ਨਹੀਂ। ਇਸ ਦੇ ਉਲਟ ਚਰਿਤਰ ਗ਼ਜ਼ਲਕਾਰ ਖ਼ਿਆਲ ਤੇ ਸ਼ਿਲਪ ਦੋਨਾਂ ਦਾ ਉੱਤਮ ਪ੍ਰਯੋਗ ਕਰ ਰਹੇ ਹਨ।

ਇਨ੍ਹਾਂ ਜੋ ਪ੍ਰਮੁੱਖ ਪ੍ਰਯੋਗ ਕੀਤਾ ਹੈ—ਉਹ ਮੇਰੇ ਖ਼ਿਆਲ ਅਨੁਸਾਰ ਕਾਫ਼ੀਏ ਰਦੀਫ਼ ਦਾ ਹੈ। ਅੱਜ ਗ਼ਜ਼ਲਕਾਰ ਸ਼ਿਅਰ ਦੇ ਅੰਤਲੇ ਸ਼ਬਦ ਇਕੋ ਜਹੇ ਨਾ ਵਰਤ ਕੇ—ਸ਼ਬਦਾਂ ਦਾ ਅੰਤਲਾ ਸੁਰ ਮਿਲਾਂਦੇ ਹਨ। ਉਦਾਹਰਣ ਵਜੋਂ ਅਜਾਇਬ ਹੁੰਦਲ ਦੀ ਗ਼ਜ਼ਲ ਦੇ ਇਹ ਸ਼ਿਅਰ ਦੇਖੋ:

ਜਿਸ ਬਸਤੀ ਵਿਚ ਨਿਸ ਦਿਨ ਲੱਗੇ,
ਗੇੜਾ ਤੂੰਦ ਹਵਾਵਾਂ ਦਾ,
ਉਸ ਬਸਤੀ ਦੇ ਅੰਬਾਂ ਉੱਤੇ,
ਕਿੰਜ ਰਹੇਗਾ ਬੂਰ ਭਲਾ।
ਇਸ ਬਸਤੀ ਦੇ ਲਹਿੰਦੇ ਵੱਲ ਤਾਂ,
ਕੋਈ ਵਿਦਿਆਲਾ ਵੀ ਨਹੀਂ,
ਫਿਰ ਇਹ ਕਿਹੜੇ ਲੋਕ ਰਹੇ ਨੇ,
ਏਨੀ ਕਾਵਾਂ ਰੌਲੀ ਪਾ ?
ਗੰਦਮ ਦੀ ਪੈਲੀ ਤਾਂ ਸੜ ਕੇ,
ਛਿਣ ਭਰ ਵਿਚ ਹੋ ਰਾਖ ਗਈ,
ਕਾਫ਼ੀ ਦੇਰ ਰਿਹਾ ਪਰ ਧੁਖਦਾ,
ਸਿਗਰਟ ਦਾ ਨਹੁੰ ਭਰ ਟੁਕੜਾ।

ਉਪਰੋਕਤ ਤਿੰਨ ਸ਼ਿਅਰਾਂ ਵਿਚ ਅੰਤਲੇ ਸ਼ਬਦ ਤਾਂ ਨਹੀਂ ਮਿਲਦੇ, ਪਰ ਉਨ੍ਹਾਂ ਦਾ ਸੁਰ ਮਿਲਦਾ ਹੈ ਜਿਵੇਂ 'ਲਾ' 'ਪਾ' 'ੜਾ' ਤਿੰਨਾਂ ਵਿਚਲਾ 'ਆ' ਸੁਰ।

ਗ਼ਜ਼ਲ ਦੀ ਭਾਸ਼ਾ ਬਾਰੇ ਜੋਸ਼ ਮਲਸਿਆਨੀ ਲਿਖਦੇ ਹਨ, "ਇਹਦੀ ਬੋਲੀ ਵੀ ਆਮ ਬਾਜ਼ਾਰੀ ਬੋਲੀ ਤੋਂ ਬਹੁਤ ਵੱਖਰੀ ਹੁੰਦੀ ਹੈ। ਔਖੇ ਤੇ ਬੋਝਲ ਸ਼ਬਦ ਇਸ ਵਿਚ ਵਰਤੇ ਨਹੀਂ ਜਾਂਦੇ।" ਪਰ ਅੱਜ ਇਹ ਵਿਚਾਰ ਨਵੀਨ ਗ਼ਜ਼ਲ ਤੇ ਪੂਰੀ ਹੱਦ ਤਕ ਢੁਕਦੇ ਨਹੀਂ। ਭਾਸ਼ਾ ਦੇ ਵਿਕਾਸ ਨਾਲ ਜੋ ਨਵੀਂ ਸ਼ਬਦਾਵਲੀ ਵਧ ਰਹੀ ਹੈ, ਉਹ ਵੀ ਗ਼ਜ਼ਲ ਵਿਚ

ਪ੍ਰਵੇਸ਼ ਕਰ ਰਹੀ ਹੈ। ਪੰਜਾਬੀ ਗ਼ਜ਼ਲਾਂ ਵਿਚ ਹਿੰਦੀ, ਉਰਦੂ ਤੇ ਅੰਗਰੇਜ਼ੀ ਦੇ ਸ਼ਬਦ ਵਰਤੇ ਜਾ ਰਹੇ ਹਨ ਜਿਵੇਂ :

ਇਸ ਵਰ੍ਹੇ ਵੀ ਜ਼ਰਦ-ਠੰਡੇ,
ਪੈ ਕੇ ਪਤੇ ਝੜ ਗਏ ਨੇ,
ਪਰ ਇਹ ਤੇਰਾ ਗਿਫ਼ਟ ਓਵੇਂ,
ਗਰਮ ਹੈ ਧਾਨੀ-ਸਵੈਟਰ।

(ਜਗਤਾਰ)

ਜਾਂ

ਉਹਦਾ ਰੂਪ ਉਧਾਰਾ ਲੈ ਕੇ,
ਗ਼ਜ਼ਲਾਂ ਲੀਕ ਰਿਹਾ ਵਾਂ,
ਮੰਗਵਾਂ ਸੂਟ ਜਿਵੇਂ ਕੋਈ ਪਾ ਕੇ,
ਇੰਟਰਵਿਊ ਲਈ ਜਾਵੇ।

ਪਰ ਇਹ ਨਵੀਨ ਭਾਸ਼ਾ ਸੀਮਤ ਹੈ—ਜਿਸ ਕਰ ਕੇ ਬੋਝਲ ਨਹੀਂ ਭਾਸਦੀ।

ਕਵਿਤਾ ਵਾਂਗ ਗ਼ਜ਼ਲ ਵਿਚ ਬਿੰਬ-ਸਿਰਜਣ ਦੀ ਬਹੁਤੀ ਗੁੰਜਾਇਸ਼ ਨਹੀਂ ਹੁੰਦੀ—ਪਰ ਗ਼ਜ਼ਲ ਇਸ ਤੋਂ ਕੋਰੀ ਵੀ ਨਹੀਂ। ਨਵੀਨ ਗ਼ਜ਼ਲਕਾਰਾਂ ਨੇ ਗ਼ਜ਼ਲ ਵਿਚ ਨਵੀਆਂ ਤੁਲਨਾਵਾਂ, ਨਵੇਂ ਪ੍ਰਤੀਕ ਚਿੰਨ੍ਹ, ਸੱਜਰੇ ਅਲੰਕਾਰ ਤੇ ਬਿੰਬ ਸਿਰਜ ਕੇ ਗ਼ਜ਼ਲ ਵਿਚ ਸੂਖਮ ਗੱਲ ਕਹਿ ਜਾਣ ਦੀ ਸਮਰਥਾ ਵਧਾਈ ਹੈ। ਉਦਾਹਰਣ ਵਜੋਂ :

ਮੰਜ਼ਲ ਕੋਲੋਂ ਮੇਰੀਆਂ ਵਾਟਾਂ,
ਇੰਜ ਤਰਹਿੰਦੀਆਂ ਰਹੀਆਂ,
ਜਿਸਰਾਂ ਕੋਈ ਬੇਟਿਕਟ ਮੁਸਾਫ਼ਰ,
ਬਾਬੂ ਤੋਂ ਘਬਰਾਵੇ।

ਜਾਂ

ਕਰਮੋ ਦੀ ਨਿੱਕੀ ਕੁੜੀ ਨੇ ਲੰਬੜ ਨੂੰ ਢਾਹ ਲਿਐ,
ਉੱਚੇ ਮੁਨਾਰੇ ਢਹਿਣਗੇ ਦੱਸਦੇ ਨਿਸ਼ਾਨ ਹਨ!

ਪਿਛਲੇ ਸਾਲਾਂ ਵਿਚ ਬੇਹਿਸਾਬ ਗ਼ਜ਼ਲਾਂ ਦੀ ਰਚਨਾ ਹੋਈ ਹੈ, ਇਸ ਵਿਚੋਂ ਜ਼ਿਆਦਾਤਰ ਦੇਖਾ ਦੇਖੀ ਜਾਂ ਹੱਥ ਅਜ਼ਮਾਉਣ ਦੀ ਪ੍ਰਵਿਰਤੀ ਅਧੀਨ ਸਿਰਜੀ ਗਈ ਹੈ। ਕੁਝ ਗਿਣਨ ਗੋਚਰੇ ਨਵੀਨ ਗ਼ਜ਼ਲਕਾਰਾਂ ਹੀ ਗ਼ਜ਼ਲ ਦੇ ਵਸਤੂ ਤੇ ਕਰਾਫ਼ਟ ਵੱਲ ਵਿਸ਼ੇਸ਼ ਧਿਆਨ ਦਿੱਤਾ ਹੈ। ਪਰ ਇਸ ਨੂੰ ਅਜੇ ਪਰੰਪਰਕ ਖ਼ਿਆਲਾਂ ਵਾਲੇ ਗ਼ਜ਼ਲਕਾਰ ਤੇ ਆਲੋਚਕ ਸਵੀਕਾਰ ਨਹੀਂ ਰਹੇ। ਫਿਰ ਵੀ ਜਗਤਾਰ, ਮੀਸ਼ਾ, ਨਿਰਧਨ, ਪਾਤਰ, ਅਸਰ ਆਦਿ ਵਰਗੇ ਨਵੀਨ ਗ਼ਜ਼ਲ ਰਚਾਇਤਾ ਉਤਮ ਗ਼ਜ਼ਲ ਰਚਨ ਲਈ ਤੇ ਪੰਜਾਬੀ ਗ਼ਜ਼ਲ ਨੂੰ ਦੁਸ਼ਯੰਤ ਕੁਮਾਰ, ਫ਼ੈਜ਼ ਤੇ ਨਿਆਜ਼ੀ ਦੇ ਕਰੀਬ ਲਿਆਉਣ ਲਈ ਪ੍ਰਯਤਨਸ਼ੀਲ ਹਨ। ਅੱਜ ਤੋਂ ਕੁਝ ਵਰ੍ਹੇ ਪਹਿਲਾਂ ਪੰਜਾਬੀ ਗ਼ਜ਼ਲ ਤੋਂ ਜੋ ਨਿਰਾਸ਼ਤਾ ਉਪਜਦੀ ਸੀ—ਉਹ ਅੱਜ ਬਹੁਤ ਹੱਦ ਤੱਕ ਮਿਟ ਰਹੀ ਜਾਪਦੀ ਹੈ।

ਅੰਤ ਤੇ ਮੈਂ ਪਰੰਪਰਾਵਾਦੀ ਖ਼ਿਆਲਾਂ ਦੇ ਧਾਰਨੀ ਗ਼ਜ਼ਲਗੋਆਂ ਤੇ ਗ਼ਜ਼ਲ-ਆਲੋਚਕਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਨਵੀਨ ਪ੍ਰਯੋਗਾਂ ਤੇ ਵਿਚਾਰਾਂ ਨੂੰ ਜ਼ਰਾ ਗੰਭੀਰਤਾ ਨਾਲ ਲੈਣ ਤਾਂ ਜੋ 'ਗ਼ਜ਼ਲ' ਬਾਰੇ ਵਿਵਾਦ ਸਮਾਪਤ ਕਰ ਕੇ ਯੋਗ ਵਾਤਾਵਰਣ ਉਪਜਾਇਆ ਜਾ ਸਕੇ।

× ×

# ਗ਼ਜ਼ਲ

—ਸੁਖਵੰਤ 'ਪੱਟੀ'

ਕੁਝ ਕਦੇ ਸਾਥੋਂ ਲਿਆ ਨਾ ਦੁਸ਼ਮਨਾਂ ਨੇ।
ਗ਼ਮ ਹੀ ਸਾਨੂੰ ਬਖ਼ਸ਼ਿਆ ਹੈ ਦੋਸਤਾਂ ਨੇ।

ਵੇਖ ਕੇ ਹਉਕਾ ਲਿਆ ਸੀ ਆਸਮਾਂ ਨੇ।
ਡੋਬਿਆ ਕਿਸ਼ਤੀ ਨੂੰ ਸੀ ਜਦ ਬਾਦਬਾਂ ਨੇ।

ਲੜਖੜਾਉਂਦੇ ਹਾਂ ਅਸੀਂ ਹੁਣ ਨ੍ਹੇਰਿਆਂ ਵਿਚ,
ਮੋੜਿਆ ਹੈ ਮੂੰਹ ਅਸਾਥੋਂ ਚਾਨਣਾਂ ਨੇ।

ਜਦ ਕਦੇ ਬਰਸਾਤ ਆਈ ਹੈ ਉਦੋਂ ਹੀ,
ਦਿਲ 'ਚ ਡੇਰਾ ਲਾ ਲਿਆ ਆ ਕੇ ਖ਼ਿਜ਼ਾਂ ਨੇ।

ਦੱਸੀ ਹੈ ਤਹਿਜ਼ੀਬ ਸਾਨੂੰ ਇਸ ਗਲੀ ਦੀ,
ਖ਼ੂਨ ਦੇ ਨਾਲ ਲਿੱਬੜੇ ਦਰਵਾਜ਼ਿਆਂ ਨੇ।

ਰਾਤ ਪਹਿਲਾਂ ਤਾਂ ਨਹੀਂ ਸੀ ਇਸ ਤਰ੍ਹਾਂ ਦੀ,
ਕੀਤਾ ਹੈ ਇਸ ਨੂੰ ਡਰਾਉਣੀ ਹਉਕਿਆਂ ਨੇ।

ਸੜ ਨਹੀਂ ਸਕਦਾ ਕੜਕਦੀ ਧੁੱਪ ਵਿਚ ਉਹ,
ਵਾਰ ਕੀਤਾ ਜਿਸ ਦੇ ਉੱਤੇ ਠੰਡੀ ਛਾਂ ਨੇ।

●

ਰੰਗ ਤਮਾਸ਼ੇ :

# ਡਾਕਟਰੀ ਚਮਤਕਾਰ

## ਢਿੱਡ ਵਿਚ ਰੇਡੀਓ—

ਕਿਸੇ ਮਰੀਜ਼ ਦੇ ਮਿਹਦੇ ਦੀ ਤੇਜ਼ਾਬੀਅਤ ਨੂੰ ਹੁਣ ਸੋਵੀਅਤ ਮਾਹਿਰ ਉਸ ਹਾਲਤ ਵਿਚ ਵੀ ਰੋਕ ਸਕਦੇ ਹਨ, ਜਦ ਮਰੀਜ਼ ਕਲੀਨਿਕ ਤੋਂ ਕਈ ਸੌ ਗਜ਼ ਦੀ ਦੂਰੀ ਤੇ ਵੀ ਹੋਵੇ ।

ਅਜਿਹਾ ਕਰਨ ਲਈ ਸਾਜ਼-ਸਾਮਾਨ ਇਸ ਲਈ ਤਿਆਰ ਕੀਤਾ ਗਿਆ ਹੈ ਕਿਉਂਕਿ ਮਰੀਜ਼ ਹਸਪਤਾਲ ਦੀ ਨਿਸਬਤ ਉਸ ਸਮੇਂ ਘੱਟ ਤਣਾਅ ਮਹਿਸੂਸ ਕਰ ਰਿਹਾ ਹੁੰਦਾ ਹੈ, ਜਦ ਉਹ ਬਾਹਰ ਇਧਰ ਉਧਰ ਘੁੰਮ-ਫਿਰ ਰਿਹਾ ਹੋਵੇ, ਇਸ ਲਈ ਇਸ ਹਾਲਤ ਵਿਚ ਕੀਤੇ ਗਏ ਅਧਿਅਨ ਵਧੇਰੇ ਭਰੋਸੇ-ਯੋਗ ਹੁੰਦੇ ਹਨ ।

"ਐਸ.ਐਮ.ਟੀ.—ਰਿਦਮ" ਪਰੀਖਣ ਦਾ ਪਰਣਾਲੀ ਪਹਿਲਾਂ ਪਹਿਲਾਂ ਕਾਕੇਸ਼ੀਆ ਦੀ ਇਕ ਥਾਂ ਇਸੇਨੁਤਕੀ ਵਿਚ ਕੀਤਾ ਗਿਆ ਸੀ ।

ਰੋਗੀ ਇਕ "ਰੇਡੀਓਨ ਗੋਲੀ" ਨਿਗਲ ਲੈਂਦਾ ਹੈ, ਇਕ ਖ਼ਾਸ ਤਰ੍ਹਾਂ ਦੀ ਪੇਟੀ ਬੰਨ੍ਹ ਲੈਂਦਾ ਹੈ ਅਤੇ ਆਪਣਾ ਕਾਰ-ਵਿਹਾਰ ਕਰਦਾ ਫਿਰਦਾ ਰਹਿੰਦਾ ਹੈ ।

ਇਹ ਗੋਲੀ ਲਗਾਤਾਰ ਸਿਗਨਲ ਭੇਜਦੀ ਰਹਿੰਦੀ ਹੈ ਜਿਨ੍ਹਾਂ ਨੂੰ ਇਹ ਪੇਟੀ ਵਧਾ ਦੇਂਦੀ ਹੈ ਅਤੇ ਹਸਪਾਤਲ ਵਿਚ ਪਿਆ ਇਕ ਯੰਤਰ ਇਹਨਾਂ ਸਿਗਨਲਾਂ ਨੂੰ ਫੜ ਲੈਂਦਾ ਹੈ ਤੇ ਕਾਗਜ਼ਾਂ ਦੀ ਟੇਪ ਉਤੇ ਤੇਜ਼ਾਬੀ ਰਸਾਂ ਵਿਚਲੀਆਂ ਤਬਦੀਲੀਆਂ ਦਾ ਇਕ ਨਕਸ਼ਾ ਬਣਾ ਦੇਂਦਾ ਹੈ ।

ਮਰੀਜ਼ ਨੂੰ ਬੱਸ ਏਨਾ ਹੀ ਕਰਨਾ ਪੈਂਦਾ ਹੈ ਕਿ ਉਹ ਕਹੇ "ਮੈਂ ਸ਼ਰਾਬ ਪੀ ਰਿਹਾ ਹਾਂ" (ਜਾਂ ਕੁਝ ਖਾ ਰਿਹਾ ਹਾਂ, ਜਾਂ ਜੋ ਕੁਝ ਵੀ ਉਹ ਕਰ ਰਿਹਾ ਹੋਵੇ ਉਸ ਬਾਰੇ ਦਸਦਾ ਰਹੇ) ਅਤੇ ਇਸ ਤੋਂ ਡਾਕਟਰ ਇਹ ਪਤਾ ਲਾ ਸਕਦਾ ਹੈ ਕਿ ਮਰੀਜ਼ ਦਾ ਮਿਅਦਾ ਕਿਵੇਂ ਕੰਮ ਕਰ ਰਿਹਾ ਹੈ ਤੇ ਉਹ ਠੀਕ ਇਲਾਜ ਤਜਵੀਜ਼ ਕਰ ਸਕਦਾ ਹੈ ।

ਇਹ ਯੰਤਰ ਇਕ ਪ੍ਰਸਤਾਵਤ ਖੁਰਾਕ ਦੀ ਗੁਣਕਾਰਤਾ ਦੀ ਜਾਂਚ ਕਰਨ ਲਈ ਵੀ ਵਰਤਿਆ ਜਾ ਸਕਦਾ ਹੈ ।

## ਪੁਲਮੋਨਰੀ ਐਂਫੀਸੇਮਾ ਦਾ ਇਲਾਜ—

ਪੁਲਮੋਨਰੀ ਐਂਫੀਸੇਮਾ ਓਦੋਂ ਹੁੰਦਾ ਹੈ ਜਦ ਸਾਹ ਨਾਲੀ ਵਿਚ ਕਿਸੇ ਤਰ੍ਹਾਂ ਦੀ ਕੋਈ ਰੁਕਾਵਟ ਪੈਦਾ ਹੋ ਜਾਵੇ । ਇਸ ਨਾਲ ਅਕਸਰ ਦਮਾ ਤੇ ਦਾਇਮੀ ਬਰੋਨਕਾਈਟਸ (ਸਾਹ ਵਾਲੀ ਨਾਲੀ ਵਿਚ ਸੋਜ ਦੀ ਬੀਮਾਰੀ) ਹੋ ਜਾਂਦਾ ਹੈ । ਇਸ ਲਈ ਪੁਲਮੋਨਰੀ ਐਂਫੀਸੇਮਾ ਦਾ ਇਲਾਜ ਇਹਨਾਂ ਬੀਮਾਰੀਆਂ ਦੇ ਨਾਲ ਨਾਲ ਕੀਤਾ ਜਾਂਦਾ ਹੈ ।

ਮਰੀਜ਼ ਨੂੰ ਅਜਿਹੀਆਂ ਦੁਆਈਆਂ ਦਿਤੀਆਂ ਜਾਂਦੀਆਂ ਜਾਂਦੀਆਂ ਹਨ, ਜਿਹੜੀਆਂ ਸਾਹ-ਨਾਲੀ ਦੀ ਕਾਰਜ-ਪਰਣਾਲੀ ਨੂੰ ਬਹਾਲ ਕਰਨ ਵਿਚ ਸਹਾਇਤਾ ਕਰਦੀਆਂ ਹਨ । ਇਹ ਐਟਰੋਪਾਈਨ ਤੇ ਐਫੇਡਰੀਨ ਏਅਰੋਸੋਲ ਕਾਫ਼ੀ ਕਾਰਗਰ ਹੁੰਦੇ ਹਨ । ਜੇ ਡਾਕਟਰਾਂ ਨੂੰ ਸ਼ੱਕ ਹੋਵੇ ਕਿ ਪੁਲਮੋਨਰੀ ਐਂਫੀਸੇਮਾ ਦਮੇ ਕਾਰਨ ਹੋਇਆ ਹੈ ਤਾਂ ਸਿਟੈਰਾਇਡ ਦੁਆਈਆਂ ਦਿਤੀਆਂ ਹਨ । ਐਕਸਪੈਕਟੋਰੈਂਟ (ਪੋਟਾਸ਼ੀਅਮ ਆਇਓਡਾਈਡ ਸਲਿਊਸ਼ਨ, ਅਮੋਨੀਅਮ ਕਲੋਰਾਈਡ, ਥੈਰਾਪਸਿਸ ਟਿੰਕਚਰ) ਤਜਵੀਜ਼ ਕਰਨਾ ਵੀ ਲਾਜ਼ਮੀ ਹੈ । ਕਾਫ਼ੀ ਮਾਤਰਾ ਵਿਚ ਗਰਮ ਤਰਲ ਪਦਾਰਥ ਪੀਣਾ ਤੇ ਭਾਫ਼ ਨੂੰ ਸਾਹ ਥਾਣੀਂ ਅੰਦਰ ਖਿੱਚਣਾ ਵੀ ਜ਼ਰੂਰੀ ਹੈ ।

ਪੁਲਮੋਨਰੀ ਐਂਫੀਸੇਮਾ ਦਾ ਇਲਾਜ ਕਰਨ ਲਈ ਸੋਵੀਅਤ ਡਾਕਟਰ ਸਾਹ ਲੈਣ ਸੰਬੰਧੀ ਕਸਰਤ ਦੀ ਵੀ ਵਰਤੋਂ ਕਰਦੇ ਹਨ । ਇਹ ਕਸਰਤ ਵੱਖ ਵੱਖ ਢੰਗਾਂ ਨਾਲ ਕੀਤੀ ਜਾਂਦੀ ਹੈ । ਮਰੀਜ਼ ਗਾਉਂਦਾ ਹੈ, ਸੀਟੀ ਵਜਾਉਂਦਾ ਹੈ ਜਾਂ ਉਚੀਆਂ ਉਚੀਆਂ ਆਵਾਜ਼ਾਂ ਕਢਦਾ ਹੈ । ਉਹ ਕਸਰਤਾਂ ਕਾਰਗਰ ਹਨ ਜਿਨ੍ਹਾਂ ਰਾਹੀਂ ਮਰੀਜ਼ ਲੰਮੇ ਸਮੇਂ ਤਕ ਤੇ ਆਰਾਮ ਨਾਲ ਹਵਾ ਅੰਦਰ ਖਿਚ ਸਕੇ ।

ਸਿਗਰਟ ਪੀਣਾ ਮਨਾਂ ਹੈ ।

ਜੇ ਕਿਸੇ ਮਰੀਜ਼ ਨੂੰ (ਰਕਤ-ਵਹਿਣ ਵਿਚ ਉਸਨੂੰ ਆਕਸੀਜਨ ਦੀ ਨਾਕਾਫ਼ੀ ਸਪਲਾਈ ਕਾਰਨ) ਕਾਰਡੀਅਨ-

ਪੁਲਮੋਨਰੀ ਦੀ ਕਮੀ ਹੋ ਜਾਵੇ ਤਾਂ/ਆਮ ਤੌਰ ਤੇ ਇਕ ਆਕ-ਸੀਜਨ ਕੈਂਪ ਵਿਚ ਜਾਂ ਬਣਾਉਟੀ ਸਾਹ-ਕ੍ਰਿਆ ਰਾਹੀਂ ਲੋੜੀਂ-ਦੀ ਆਕਸੀਜਨ ਦੇ ਦਿਤੀ ਜਾਂਦੀ ਹੈ।

ਸਾਹ-ਕ੍ਰਿਆ ਦੇ ਕੇਂਦਰ ਦੀ ਉਤੇਜਨਾ ਲਈ ਦੁਆਈਆਂ ਅਤੇ ਦਿਲ-ਕ੍ਰਿਆ ਤੇ ਪੇਸ਼ਾਬ-ਕ੍ਰਿਆ ਨੂੰ ਠੀਕ ਰੱਖਣ ਵਾਲੀਆਂ ਦੁਆਈਆਂ ਨਾਲ ਨਾਲ ਦਿਤੀਆਂ ਜਾਂਦੀਆਂ ਹਨ।

## ਪੈਂਗੁਇਨ—

ਸਿਫ਼ਰ ਤੋਂ 150 ਦਰਜੇ ਸੈਂਟੀਗਰੇਡ ਹੇਠਾਂ ਤਾਪਮਾਨ ਪੈਦਾ ਕਰਨ ਵਾਲਾ ਯੰਤਰ ਸਰਜਰੀ ਦੇ ਅਜਿਹੇ ਬਹੁਤ ਸਾਰੇ ਖੇਤਰਾਂ ਵਿਚ ਭਾਰੀ ਸਹਾਇਕ ਸਿੱਧ ਹੋਵੇਗਾ ਜਿਨ੍ਹਾਂ ਵਿਚ ਅਤਿ ਦੀ ਠੰਢ ਦੀ ਲੋੜ ਹੁੰਦੀ ਹੈ। ਇਸ ਦਾ ਨਾਂਅ ਪਿਆਰ ਨਾਲ ਪੈਂਗੁਇਨ (ਇਕ ਵਿਸ਼ੇਸ਼ ਸਮੁੰਦਰੀ ਪੰਛੀ) ਰਖਿਆ ਗਿਆ ਹੈ। ਦਬਾਅ ਹੇਠ ਤੇ ਉੱਚੀ ਰਫ਼ਤਾਰ ਤੇ ਇਸ ਦੀ ਟਿਊਬ ਪਰਣਾਲੀ ਥਾਣੀਂ ਤਰਲ ਗੈਸ ਗੁਜ਼ਾਰਨ ਨਾਲ ਇਹ ਯੰਤਰ ਸ਼ੀਤਲੀਕਰਨ ਦਾ ਆਪਣਾ ਪਰਭਾਵ ਪਰਾਪਤ ਕਰ ਲੈਂਦਾ ਹੈ।

ਅਸਲ ਵਿਚ ਗੈਸ 30 ਤੋਂ ਕਾਫ਼ੀ ਵੱਧ ਮੀਲ ਪ੍ਰਤੀ ਘੰਟੇ ਦੀ ਰਫ਼ਤਾਰ ਨਾਲ ਗੁਜ਼ਰਦੀ ਹੈ। ਟਾਂਸਲ ਦੇ ਓਪਰੇਸ਼ਨ ਕਰਨ ਵਿਚ ਜਿੰਨਾ ਸਮਾਂ ਲਗਦਾ ਹੈ ਇਸ ਦੀ ਵਰਤੋਂ ਨਾਲ ਇਹ ਸਮਾਂ 20ਵਾਂ ਹਿੱਸਾ ਰਹਿ ਜਾਂਦਾ ਹੈ।

ਇਕ ਥਾਂ ਤੋਂ ਆਸਾਨੀ ਨਾਲ ਦੂਜੀ ਥਾਂ ਲਿਜਾਣ ਲਈ, ਉਦਾਹਰਣ ਵਜੋਂ, ਘਰ ਵਿਚ ਵਰਤੋਂ ਲਈ ਪੈਂਗੁਇਨ ਦਾ ਹੁਣ ਇਕ ਨਿਕਚੂ ਡੀਜ਼ਾਈਨ ਤਿਆਰ ਕੀਤਾ ਜਾ ਰਿਹਾ ਹੈ।

## ਅਣਜੰਮੇ ਬੱਚੇ ਦੀ ਸਿਹਤ ਦੀ ਜਾਂਚ—

ਇਕ ਅਣਜੰਮੇ ਬੱਚੇ ਦੀ ਸਿਹਤ ਦੀ ਜਾਂਚ ਕਿਵੇਂ ਕੀਤੀ ਜਾਵੇ? ਕੀ ਉਹ ਇਕੱਲਾ ਹੈ, ਜਾਂ ਕਿ ਸਾਨੂੰ ਦੋ ਜਾਂ ਬਹੁਤੇ ਨਿੱਕੇ ਮਹਿਮਾਨਾਂ ਦਾ ਸੁਆਗਤ ਕਰਨ ਲਈ ਤਿਆਰ ਹੋਣਾ ਚਾਹੀਦਾ ਹੈ? ਆਧੁਨਿਕ ਔਸ਼ਧੀ-ਵਿਗਿਆਨ ਇਹਨਾਂ ਤੇ ਬੱਚੇਦਾਨੀ ਅੰਦਰਲੇ ਵਿਕਾਸ ਸੰਬੰਧੀ ਦੂਜੇ ਪ੍ਰਸ਼ਨਾਂ ਦਾ ਸਹੀ ਉੱਤਰ ਦੇ ਸਕਦਾ ਹੈ। ਪਰ ਜ਼ਰੂਰੀ ਜਾਂਚ-ਪੜਤਾਲ ਲਈ ਭਾਰੀ ਤੇ ਮਹਿੰਗੇ ਸਾਜ਼-ਸਾਮਾਨ ਦੀ ਲੋੜ ਹੈ, ਜਿਹੜਾ ਕੇਵਲ ਵੱਡੇ ਵੱਡੇ ਕਲੀਨਿਕਾਂ ਤੇ ਇੰਸਟੀਚਿਊਟਾਂ ਵਿਚ ਹੀ ਉਪਲੱਬਧ ਹੈ। ਇੰਟਰੋਸਕੋਪੀ ਰੀਸਰਚ ਇੰਸਟੀਚਿਊਟ ਨੇ ਇਕ ਅਜਿਹਾ ਯੰਤਰ ਵਿਕਸਤ ਕੀਤਾ ਹੈ ਜਿਸਦਾ ਆਕਾਰ (3 ਕਿਲੋਗਰਾਮ) ਤੇ ਮੁੱਲ ਏਨਾ ਘੱਟ ਹੈ ਕਿ ਕੋਈ ਵੀ ਸਲਾਹ-ਮਸ਼ਵਰ ਕੇਂਦਰ ਜਾਂ ਕਿਸੇ ਪਿੰਡ ਦਾ ਕਲੀਨਿਕ ਇਸਨੂੰ ਖਰੀਦ ਸਕਦਾ ਹੈ। ਇਸ ਨਾਲ ਡਾਕਟਰ ਗਰਭ ਵਿਚਲੇ ਬੱਚੇ ਦੇ ਦਿਲ ਦੀ ਧੜਕਣ ਦੀ ਜਾਂਚ ਕਰਨ, ਦਿਲ ਰੋਗਾਂ ਦਾ ਪਤਾ ਲਾਉਣ, ਅਤੇ ਮਾਂ ਦੀ ਯੋਨੀ ਵਿਚ ਗਰਭ ਵਿਚਲੇ ਬੱਚੇ ਦੀ ਪੁਜ਼ੀਸ਼ਨ ਨਿਰਧਾਰਤ ਕਰਨ ਦੇ ਯੋਗ ਹੋ ਜਾਂਦਾ ਹੈ।

## ਸੂਖਮ ਸਰਜਰੀ ਲਈ ਔਜ਼ਾਰ—

ਯੂਰਾਲਜ਼ ਦੇ ਇਕ ਦਸਤਕਾਰ, ਅਲੈਗਜ਼ਾਂਦਰ ਸੀਸੋਲੀ-ਆਤਿਨ ਨੂੰ ਸੈੱਲ (ਕੋਸ਼ਾਣੂ) ਦੀ ਸੂਖਮ ਸਰਜਰੀ ਲਈ ਕਈ ਔਜ਼ਾਰ ਬਣਾਏ ਹਨ ਅਤੇ ਮਾਸਕੋ ਯੂਨੀਵਰਸਿਟੀ ਦੇ ਵਿਗਿ-ਆਨੀਆਂ ਨੂੰ 10 ਔਜ਼ਾਰਾਂ ਦਾ ਇਕ ਸੈੱਟ ਭੇਜਿਆ ਹੈ। ਇਸ ਸੈੱਟ ਵਿਚ ਵੱਖਰੇ ਵੱਖਰੇ ਸੈੱਲਾਂ ਨੂੰ ਵੱਖ ਕਰਨ ਲਈ ਇਕ ਮਾਇਕਰੋਸਕੋਪਿਕ ਲੂਪ, ਇਕ ਚਾਕੂ, ਇਕ ਸੂਈ, ਜਿਸ ਦੇ ਨੱਕੇ ਦਾ ਵਿਆਮ 0.08 ਮਿਲੀਮੀਟਰ ਹੈ, ਅਤੇ ਕੁਝ ਦੂਜੇ ਔਜ਼ਾਰ ਭੇਜੇ ਹਨ। ਇਹਨਾਂ ਔਜ਼ਾਰਾਂ ਤੋਂ ਕੰਮ ਲੈਣ ਲਈ ਇਕ ਅਜਿਹੇ ਲੈੱਸ ਦੀ ਵਰਤੋਂ ਦੀ ਲੋੜ ਪੈਂਦੀ ਹੈ ਜਿਹੜਾ ਕਿਸੇ ਵਸਤ ਦੇ ਵਿਆਸ ਨੂੰ 20 ਗੁਣਾਂ ਕਰ ਸਕੇ।

ਇਸ ਦਸਤਕਾਰ ਦੇ ਬਣਾਏ ਮਾਇਕਰੋਕਟਰਜ਼ (ਨਿਕਚੂ ਟੋਕੇ), ਮੋਚਨੇ, ਵਿਲੱਖਣ ਚਾਕੂ ਅੱਖ-ਵਿਗਿਆਨੀਆਂ ਵਿਚ ਕਾਫ਼ੀ ਪ੍ਰਸਿੱਧ ਹਨ ਅਤੇ ਬਹੁਤ ਸਾਰੇ ਰੋਗੀਆਂ ਦੀ ਨਜ਼ਰ ਬਹਾਲ ਕਰਨ ਲਈ ਵਰਤੇ ਜਾ ਚੁਕੇ ਹਨ। ਸੀਸੋਲੀਆਤਿਨ ਦੇ ਦੂਜੇ ਡਾਕਟਰੀ ਔਜ਼ਾਰਾਂ ਵਿਚ ਸੁੱਤੇ ਪਏ ਬੱਚੇ ਦੇ ਮਿਅਦੇ ਦੇ ਤੇਜ਼ਾਬੀ ਰਸ ਦੇ ਨਮੂਨੇ ਲੈਣ ਲਈ ਵਰਤਿਆ ਜਾਣ ਵਾਲਾ ਇਕ ਘੋਖ ਯੰਤਰ, ਬਿਨਾਂ ਦਰਦ ਕੀਤਿਆਂ ਜ਼ਹਿਰੀਲੇ ਖ਼ੂਨ ਦੇ ਪਰੀਖਣ ਕਰਨ ਲਈ ਵਰਤੀਆਂ ਜਾਣ ਵਾਲੀਆਂ ਸੂਈਆਂ ਸ਼ਾਮਲ ਹਨ।

---

# ਗ਼ਜ਼ਲ

—ਦਵਿੰਦਰ

ਚਾਵਾਂ ਸੰਗ ਅਸਾਂ ਮਸਤਕ ਤੇ ਚਿਪਕਾਈਆਂ ਗੱਲਾਂ,
ਪਲ ਛਿਨ ਪਿੱਛੋਂ ਹੋਈਆਂ ਫੇਰ ਪਰਾਈਆਂ ਗੱਲਾਂ।

ਦਿਲ ਦੀਆਂ ਕਰ ਕੇ ਛਾਵਾਂ ਹੇਠ ਛੁਪਾਈਆਂ ਗੱਲਾਂ,
ਅਗਲੇ ਪਲ ਉਹ ਬੁੱਲ੍ਹਾਂ ਤੋਂ ਸ਼ਰਮਾਈਆਂ ਗੱਲਾਂ।

ਬੇਵੱਸ ਹੋਈਆਂ ਰਾਤਾਂ ਨੇ ਜੋ ਜਾਈਆਂ ਗੱਲਾਂ,
ਉਹ ਸਹਿਜ ਸੁਭਾਅ ਹੀ ਸੂਰਜ ਤੋਂ ਘਬਰਾਈਆਂ ਗੱਲਾਂ।

ਅੱਖਰ ਕਹਿ ਉਹ ਜਿਹੜੀਆਂ ਦਿਲ ਤੋਂ ਦੂਰ ਭਜਾ ਦੇਵੇ,
ਕੂਲੀਆਂ ਆਖ ਮੈਂ ਸੀਨੇ ਤੇ ਲਟਕਾਈਆਂ ਗੱਲਾਂ।

ਦਿਲ 'ਚੋਂ ਚੂਲੀਆਂ ਭਰਦੀਆਂ ਕੰਢੇ ਖ਼ਾਰ ਗਈਆਂ,
ਪੇਸ਼ ਪਈਆਂ ਨੇ ਜਦ ਕਿਧਰੇ ਤਿਰਹਾਈਆਂ ਗੱਲਾਂ।

ਇਸ ਹਾਸੇ ਦੇ ਹੁਣ ਮੀਂਹ ਨਹੀਂ ਪੈਣੇ ਮੁਸਕਾਨ ਘਰੀਂ,
ਇਸ ਬੱਦਲ ਨੂੰ ਭਾਅ ਰਹੀਆਂ ਕੁੰਮਲਾਈਆਂ ਗੱਲਾਂ।

ਹੈ ਸੁਰਖ਼ ਸੁਬ੍ਹਾ ਇਹ ਅੱਖੀਂ ਸੁਰਮਾ ਕੇਹਾ ਪਾ ਬੈਠੀ,
ਇਸ ਦੀ ਆਮਦ ਤੇ ਬੜੀਆਂ ਸੀ ਮੁਸਕਾਈਆ ਗੱਲਾਂ।

ਇਸ ਨਗਰੀ ਦਾ ਸੂਰਜ ਤਾਂ ਹੀ ਹੈ ਕਾਲਖ ਪਹਿਨ ਰਿਹਾ,
ਘਿਰ ਕੇ ਕਾਲਖ ਵਿਚ ਹੀ ਵਾਹਵਾ ਮੁਸਕਾਈਆਂ ਗੱਲਾਂ।

ਤੁਰਨ ਸਮੇਂ ਨੀ ਛਾਏਂ ਸਾਨੂੰ ਵੀ ਹਾਕਾਂ ਮਾਰ ਲਵੀਂ,
ਇਸਰਾਂ ਦੀ ਹੀ ਗੱਲ ਕਹੀ ਮੁਰਝਾਈਆਂ ਗੱਲਾਂ।

———

ਕੰਪਿਯੂਟਰ :—

## ਸੰਗੀਤ ਕਲਾਕਾਰ

ਸਾਇੰਸ ਦੀ ਕਾਢ ਮਸ਼ੀਨੀ ਦਿਮਾਗ, ਜੋ ਅਗੇ ਜਮਾਂ ਖਰਚ ਤੇ ਗਣਿਤ ਦੀਆਂ ਜ਼ਰਬਾ ਤਕਸੀਮਾਂ ਹੀ ਕਰਦਾ ਸੀ ਤੇ ਜਿਸ ਦੀ ਈਜਾਦ ਨੇ ਲੱਖਾਂ ਕਲਰਕਾਂ ਦੀ ਰੋਟੀ ਨੂੰ ਖ਼ਤਰਾ ਪਾ ਦਿਤਾ ਸੀ, ਹੁਣ ਸੰਗੀਤਕਾਰ ਵੀ ਬਣ ਜਾਏਗਾ। ਇਕ ਖਬਰ ਅਨੁਸਾਰ ਇਸ ਨੇ ਹੁਣ ਸੰਗੀਤ ਦੀ ਦੁਨੀਆਂ ਤੇ ਹਮਲਾ ਕਰ ਦਿਤਾ ਹੈ।

ਇਹ ਹੁਣ ਵਾਇਲਿਨ, ਬੰਸਰੀ, ਮਹਦੰਗ ਵੀਨਾ ਆਦਿਕ ਸਾਜ ਵੀ ਵਜਾਵੇਗਾ।

ਇੰਡੀਅਨ ਇਨਸਟੀਟਯੂਟ ਆਫ ਟੈਕਨੋਲੋਜੀ ਕਾਨਪੁਰ ਦੇ ਇਕ ਪ੍ਰੋਫੈਸਰ ਡਾ: ਐਨ ਰਾਮਾਸੁਬਰਾਮਣੀਅਮ ਜੀ ਦਾ ਕਥਨ ਹੈ ਕਿ ਉਹ ਹੁਣ ਕੰਪਿਯੂਟਰ ਕੋਲੋਂ ਵਾਦਨ ਸੰਗੀਤ ਵਜਵਾ ਸਕਦੇ ਹਨ। ਇਹ ਸੰਗੀਤ ਭਾਵੇਂ ਹਿੰਦੁਸਤਾਨੀ ਹੋਵੇ ਤੇ ਭਵੇਂ ਕਰਨਾਟਕੀ ਅਤੇ ਭਾਵੇਂ ਕਿਸੇ ਵੀ ਰਾਗ ਵਿਚ ਹੋਵੇ।

ਕੰਪਿਯੂਟਰ ਲੋੜੀਂਦਾ ਸਾਜ ਸੰਗੀਤ ਅਨੁਸਾਰ ਬਿਲਕੁਲ ਅਸਲੀ ਵਾਦਕ ਵਾਂਗ ਵਜਾਉਂਦਾ ਹੈ ਅਤੇ ਉਹੋ ਜਿਹੀ ਆਵਾਜ਼ ਹੀ ਪੈਦਾ ਕਰਦਾ ਹੈ ਜਿਹੋ ਜਿਹੀ ਅਸਲੀ ਸਾਜ ਵਿਚ ਨਿਕਲਦੀ ਹੈ।

ਤਰੀਵੇਂਦਰਮ ਵਿਚ ਹੋਈ ਕੰਪਿਯੂਟਰ ਆਫ ਇੰਡੀਆ ਦੀ ਚੌਥੀ ਵਾਰਸ਼ਕ ਸਭਾ ਸਮੇਂ ਡਾ: ਰਾਮਾ ਸੁਬਰਾਮਨੀਅਮ ਅਤੇ ਉਹਨਾਂ ਦੇ ਸਾਥੀ ਡਾਕਟਰ ਆਰ. ਬੀ. ਥੌਸਤ ਨੇ ਕੰਪਿਯੂਟਰ ਸੰਗੀਤ ਪੈਦਾ ਕਰਨ ਸਬੰਧੀ ਆਪਣੀ ਰਿਪੋਰਟ ਪੇਸ਼ ਕੀਤੀ।

ਤਕਨੀਕ ਇਹ ਹੈ ਕਿ ਕੇਵਲ ਕੰਪਿਯੂਟਰ ਨੂੰ ਉਸਦੀ ਭਾਸ਼ਾ ਵਿਚ ਸਾਧਾਰਣ ਤੌਰ ਤੇ ਸੰਗੀਤ ਦੇ ਸਾਜ਼ ਦੀਆਂ ਵਿਸ਼ੇਸ਼ਤਾਈਆਂ ਦੱਸੀਆਂ ਜਾਂਦੀਆਂ ਜੇਹੜਾ ਉਸਨੇ ਵਜਾਉਣਾ ਹੁੰਦਾ ਹੈ।

ਕਿਉਂਕਿ ਕੰਪਿਯੂਟਰ ਗਾਇਣ ਸੰਗੀਤ ਨੂੰ ਸਮਝਦਾ ਬੁਝਦਾ ਨਹੀਂ, ਇਸ ਵਾਸਤੇ ਦੋਹਾਂ ਵਿਗਿਆਨੀਆਂ ਨੇ ਇਕ ਪ੍ਰੋਗਰਾਮ ਨੂੰ ਉਨਤ ਕੀਤਾ ਹੈ ਜਿਸ ਅਨੁਸਾਰ ਸੰਗੀਤ ਦੀਆਂ ਸੁਰਾਂ ਨੂੰ ਕੰਪਣਾਂ ਦੇ ਸੈਟਾਂ ਵਿਚ ਤਬਦੀਲ ਕੀਤਾ ਜਾਂਦਾ ਹੈ ਜੇਹੜੀ ਕਿਉਂ 'ਭਾਸ਼ਾ' ਕੰਪਿਯੂਟਰ ਸਮਝਦਾ ਹੈ।

ਜਿਉਂ ਹੀ ਕੰਪਣਾਂ ਦੀ ਗਿਣਤੀ ਅਤੇ ਸਾਜ਼ ਦੀਆਂ ਵਿਸ਼ੇਸ਼ਤਾਵਾਂ ਕੰਪਿਯੂਟਰ ਨੂੰ ਦਸੀਆਂ ਜਾਂਦੀਆਂ ਹਨ ਉਹ ਸਾਜ਼ ਵਜਾਉਣਾ ਸ਼ੁਰੂ ਕਰ ਦਿੰਦਾ ਹੈ। ਇਸ ਸਾਜ਼ ਦੀ ਆਵਾਜ਼ ਕੰਪਿਯੂਟਰ ਨਾਲ ਕੱਸੇ ਇਕ ਟੇਪ ਰਿਕਾਰਡਰ ਵਿਚੋਂ ਆਉਂਦੀ ਹੈ।

ਵਿਗਿਆਨੀਆਂ ਦਾ ਕਥਣ ਹੈ ਕਿ ਕੰਪਿਯੂਟਰ ਦੇ ਸਾਂਗਵਾਦੀ ਪਹੁੰਚ ਸੰਗੀਤ ਗਿਆਨ ਦੀ ਪੁਛ ਤਾਛ ਵਾਸਤੇ ਇਕ ਵੱਡਾ ਹਥਿਆਰ ਹੈ ਜਿਹੜਾ ਖੇਤਰ ਅਜੇ ਸੰਪੂਰਣ ਤੌਰ ਤੇ ਬੇ ਖ਼ੋਜਿਆ ਪਿਆ ਹੈ।

ਇਸੇ ਦੌਰਾਨ ਇਹ ਪ੍ਰੋਫੈਸਰ ਕੰਪਿਯੂਟਰ ਨੂੰ ਰਾਗਾਂ ਦੀ ਪਛਾਣ ਸਖਾਉਣ ਦਾ ਯਤਨ ਕਰ ਰਹੇ ਹਨ।

●

ਮਿਨੀ ਕਹਾਣੀ :—

## ਇੱਟਾਂ ਦਾ ਦੁੱਖ

—ਕੰਵਰ

ਇਕੋ ਹੀ ਭੱਠੇ ਤੋਂ ਦੋ ਕਾਰੀਗਰ ਇਕੋ ਜੇਹੀਆਂ ਇੱਟਾਂ ਖਰੀਦਕੇ ਲੈ ਗਏ। ਇਕ ਨੂੰ ਕਿਸੇ ਨਦੀ ਦਾ ਪੁਲ ਬਨਾਉਣ ਲਈ ਇੱਟਾਂ ਦੀ ਲੋੜ ਸੀ ਅਤੇ ਦੂਜੇ ਨੂੰ ਭਰਾਵਾਂ ਦੇ ਆਪੋ ਵਿਚਲੇ ਝਗੜੇ ਦੇ ਨਤੀਜੇ ਵਜੋਂ ਹੋਣ ਵਾਲੀ ਇਕ ਵੱਡੀ ਇਮਾਰਤ ਦੀ ਵੰਡ ਲਈ ਵਿਹੜੇ ਵਿਚ ਉੱਚੀ ਕੰਧ ਖੜੀ ਕਰਨ ਲਈ।

ਓਧਰ ਪੁਲ ਤਿਆਰ ਹੋ ਗਿਆ ਤੇ ਏਧਰ ਕੰਧ। ਪੁਲ ਤਿਆਰ ਹੁੰਦਿਆਂ ਹੀ ਹਜ਼ਾਰਾਂ ਆਦਮੀ ਖੁਸ਼ੀ ਨਾਲ ਨੱਚ ਉਠੇ। ਕੰਧ ਜਦੋਂ ਤੋਂ ਬਣੀ ਉਦੋਂ ਤੋਂ ਇੱਟਾਂ ਨੂੰ ਬਹੁਤ ਦੁੱਖ ਸਹਿਣੇ ਪਏ। ਜਦੋਂ ਵੀ ਕੋਈ ਉਸ ਘਰ ਵਿਚ ਆਉਂਦਾ ਤਾਂ ਵਿਹੜੇ ਵਿਚ ਖਲੋਤੀ ਕੰਧ ਨੂੰ ਨਫਰਤ ਨਾਲ ਦੇਖਦਾ। ਨੰਨੇ-ਮੁੰਨਿਆਂ ਦਾ ਵਿਹੜਾ ਭੀੜਾ ਹੋ ਗਿਆ ਸੀ। ਘਰ ਵਿਚ ਹੁਣ ਪੂਰੇ ਤੌਰ ਤੇ ਸਾਹ ਘੁਟਣ ਲੱਗਾ ਸੀ।

ਜੁਗ ਬੀਤ ਗਏ। ਅਜ ਵੀ ਉਹ ਪੁਲ ਤੇ ਇਹ ਕੰਧ ਮੌਜੂਦ ਹੈ। ਪੁਲ ਦੀਆਂ ਇੱਟਾਂ ਉੱਤੇ ਲਿਖਿਆ ਹੈ—ਪਿਆਰ ਅਤੇ ਕੰਧ ਦੀਆਂ ਇੱਟਾਂ ਉਤੇ—ਫਿਰਕਾ ਪ੍ਰਸਤੀ।

ਅਨੁਵਾਦ: ਪ੍ਰੀਤਮ ਸਿੰਘ ਪੰਛੀ

# ਸੰਗੀਤ ਸਿਖਿਆ ਵਿਚ ਸਮਸਿਆਵਾਂ

—ਪ੍ਰੋ: ਜੋਗਿੰਦਰ ਬਾਵਰਾ

ਭਾਰਤ ਦੀ ਆਜ਼ਾਦੀ ਤੋਂ ਬਾਅਦ ਸੰਗੀਤ ਦਾ ਬੜਾ ਪ੍ਰਚਾਰ ਹੋਇਆ ਹੈ। ਇਹ ਪ੍ਰਚਾਰ ਏਨਾ ਹੋ ਗਿਆ ਹੈ ਕਿ ਸੁਧਾਰ ਕਰਨਾ ਹੀ ਔਖਾ ਹੋ ਗਿਆ ਹੈ ਕਿਉਂਕਿ ਹਰੇਕ ਨੂੰ ਪੈਸੇ ਨਾਲ ਪਿਆਰ ਹੈ ਅਤੇ ਪੈਸੇ ਦੇ ਸਾਹਮਣੇ ਕਲਾ ਕੋਈ ਵਸਤੂ ਨਹੀਂ। ਪ੍ਰਚਾਰ ਤਾਂ ਇਕ ਸ਼ਬਦ ਲੱਭ ਗਿਆ ਕਿ ਲੋਕ ਇਹ ਸਮਝਣ ਕਿ ਅਸੀਂ ਵਾਕਿਆ ਹੀ ਸੰਗੀਤ ਦੇ ਪੁਜਾਰੀ ਹਾਂ, ਰਾਮ ਨਾਮ ਦੀ ਤਰ੍ਹਾਂ ਇਸ ਦਾ ਮੁਫਤ ਪ੍ਰਚਾਰ ਕਰਦੇ ਫਿਰਦੇ ਹਾਂ। ਪਰ ਇਹ ਨਹੀਂ ਪਤਾ ਕਿ ਸੰਗੀਤ ਦੇ ਪ੍ਰਚਾਰਕ ਸੰਗੀਤ ਦਾ ਖ਼ੂਨ ਕਰਕੇ ਅਪਣਾ ਢਿੱਡ ਪਾਲਦੇ ਫਿਰਦੇ ਹਨ। ਆਮ ਲੋਕਾਂ ਵਿਚ ਇਸ ਵਿਸ਼ੇ ਦਾ ਗਿਆਨ ਨਹੀਂ ਦੇ ਬਰਾਬਰ ਹੀ ਸੀ। ਹਾਲੇ ਵੀ ਕਈ ਲੋਕ ਇਸ ਦੇ ਵਿਸ਼ਾ ਹੋਣ ਤੇ ਸ਼ੰਕਾ ਕਰਦੇ ਹਨ।

ਸੰਗੀਤ ਸਿਖਿਆ ਦੇ ਮੁਖ ਤਿੰਨ ਅੰਗ ਹਨ। 1. ਵਿਦਿਆਰਥੀ 2. ਸ਼ਿਖਸ਼ਕ 3. ਸਿਖਿਆ ਦਾ ਢੰਗ। ਇਸ ਕੋਰੇ ਪ੍ਰਚਾਰ ਨੇ ਕਈ ਸਮਸਿਆਵਾਂ ਖੜੀਆਂ ਕਰ ਦਿਤੀਆਂ ਹਨ। ਪਹਿਲੇ ਸੰਗੀਤ ਸਿਖਿਆ ਗੁਰੂ ਦੇ ਘਰ ਰਹਿ ਕੇ ਪ੍ਰਾਪਤ ਕੀਤੀ ਜਾਂਦੀ ਸੀ। ਗੁਰੂ ਹੀ ਉਸ ਦਾ ਸਕੂਲ, ਕਾਲਜ ਜਾਂ ਵਿਸ਼ਵ ਵਿਦਿਆਲਾ ਹੁੰਦਾ ਸੀ। ਸ਼ਗਿਰਦ ਪੂਰੀ ਲਗਨ ਨਾਲ ਗੁਰੂ ਸੇਵਾ ਕਰਕੇ ਸੇਵਾ ਪ੍ਰਾਪਤ ਕਰਦਾ, ਘਰ ਵਿਚ ਸੰਗੀਤਕ ਵਾਤਾਵਰਨ ਬਣਿਆ ਰਹਿੰਦਾ। ਇਕ ਇਕ ਚੀਜ਼ ਨੂੰ ਮਹੀਨੇ ਬੱਧੀ ਰਟਿਆ ਰਟਾਇਆ ਜਾਂਦਾ, ਜਿਸ ਨਾਲ ਉਹ ਚੀਜ਼ ਸਾਰੀ ਉਮਰ ਲਈ ਆਪਣੀ ਹੋ ਜਾਂਦੀ। ਗੁਰੂ ਨੂੰ ਆਪਣੀ ਗੁਰੂਆਈ ਦੀ ਲਾਜ ਹੁੰਦੀ ਤੇ ਚੇਲੇ ਨੂੰ ਅਪਣਾ ਖਿਆਲ ਹੁੰਦਾ ਸੀ।

ਗੁਰੂ ਸ਼ਿਸ਼ ਪ੍ਰੰਪਰਾ ਵਿਚ ਗਿਣੇ ਚੁਣੇ ਵਿਅਕਤੀ ਹੀ ਸੰਗੀਤ ਸਿਖਦੇ, ਜਿੰਨ੍ਹਾ ਵਿਚ ਸੰਗੀਤ ਦੇ ਸੰਸਕਾਰ ਹੁੰਦੇ, ਗੁਰੂ ਲਈ ਸ਼ਰਧਾ ਹੁੰਦੀ, ਪ੍ਰੀਸ਼ਰਮ ਕਰਨ ਦਾ ਮਾਦਾ ਹੁੰਦਾ, ਸੇਵਾ ਲਗਨ ਤੇ ਪ੍ਰਤਿਭਾ ਹੁੰਦੀ। ਉਹਨਾਂ ਦੇ ਸਾਹਮਣੇ ਜੀਵਨ ਦਾ ਕੋਈ ਲਕਸ਼ ਹੁੰਦਾ। ਉਹ ਲਕਸ਼ ਸੀ ਕਲਾਕਾਰ ਬਨਣ ਦਾ। ਮੇਰੇ ਵਿਚਾਰ ਵਿਚ ਕਲਾਕਾਰ ਬਨਣਾ ਇਕ ਉਚ ਕੋਟੀ ਦੇ ਯੋਗੀ ਦੀ ਤਰ੍ਹਾਂ ਹੀ ਔਖਾ ਕੰਮ ਹੈ। ਬੜੀ ਕਠਿਨ ਘਾਲਣਾ ਘਾਲਣੀ ਪੈਂਦੀ ਹੈ। ਕੁਦਰਤ ਦਾ ਹੱਥ ਵੀ ਇਸ ਵਿਚ ਬਹੁਤ ਜ਼ਿਆਦਾ ਰਹਿੰਦਾ ਹੈ। ਗੁਰੂ ਦੇ ਪਾਸ ਦਿਨ ਰਾਤ ਰਹਿਣ ਨਾਲ ਸੰਗੀਤ ਦੇ ਸੰਸਕਾਰ ਪ੍ਰਬਲ ਹੁੰਦੇ ਹਨ. ਸੰਗੀਤਕ ਵਾਤਾਵਰਨ ਬਣਿਆ ਰਹਿੰਦਾ ਹੈ। ਪੀਰੀਅਡ ਦੀ ਘੰਟੀ ਵਜ ਜਾਣ ਦਾ ਕੋਈ ਖਤਰਾ ਨਹੀਂ ਹੁੰਦਾ, ਸਿਖਣ ਅਤੇ ਸੁਨਣ ਨਾਲ ਵਿਦਿਆਰਥੀ ਦੇ ਕੰਨ ਸੁਰੀਲੇ ਹੁੰਦੇ ਜਾਂਦੇ ਹਨ। ਗੁਰੂ ਕਲਾਕਾਰ ਹੁੰਦਾ ਸੀ ਤੇ ਅਗੋਂ ਸ਼ਿਸ਼ ਵੀ ਓਦਾਂ ਦਾ ਹੀ ਕਲਾਕਾਰ ਹੋ ਨਿਕਲਦਾ। ਕਈ ਵਾਰੀ ਤਾਂ ਸ਼ਾਗਿਰਦ ਤਰੱਕੀ ਵੀ ਕਰ ਜਾਂਦਾ ਸੀ। ਗੁਰੂ ਸ਼ਿਸ਼ ਦੋਨਾਂ ਦੀ ਮਿਹਨਤ ਦਾ ਸਦਕਾ ਸੰਗੀਤ ਉੱਨਤੀ ਦੀਆਂ ਸਿਖਰਾਂ ਨੂੰ ਛੋਂਹਦਾ ਪਰ ਹੁਣ ਸਕੂਲੀ ਵਿਦਿਆ ਵਿਚ ਇਹ ਵਾਤਾਵਰਨ ਪ੍ਰਾਪਤ ਨਹੀਂ। ਮੈਂ ਕਾਲਜ ਵਿਚ ਆਏ ਕਈ ਵਿਅਕਤੀਆਂ ਦੇ ਭਾਸ਼ਨ ਸੁਣੇ ਹਨ. ਜਿਸ ਵਿਚ ਉਹ ਗੁਰੂ-ਸ਼ਿਸ਼ ਸਬੰਧ ਸਥਾਪਿਤ ਕਰਨ ਤੇ ਜੋਰ ਦਿੰਦੇ ਹਨ। ਪਰ ਮੇਰੇ ਵਿਚਾਰ ਅਨੁਸਾਰ ਇਹ ਸਬੰਧ ਸਥਾਪਿਤ ਕੀਤੇ ਨਹੀਂ ਜਾਂਦੇ, ਹੋ ਹੀ ਜਾਂਦੇ ਹਨ: ਕੁਝ ਵਿਸ਼ੇ ਅਜਿਹੇ ਹਨ, ਜਿਨਾਂ ਵਿਚ ਗੁਰੂ ਸ਼ਿਸ਼ ਪ੍ਰੰਪਰਾ ਬੜੀ ਜਰੂਰੀ ਹੈ ਹੈ ਪਰ ਦੂਸਰੇ ਵਿਸ਼ਿਆਂ ਦੇ ਪ੍ਰਭਾਵ ਨਾਲ ਉਥੇ ਵੀ ਸਮਾਪਤ ਹੋ ਗਈ ਹੈ। ਜਿਨ੍ਹਾਂ ਵਿਚੋਂ ਸੰਗੀਤ ਇਕ ਹੈ। ਕਿਸੇ ਵਿੱਚ ਸੰਸਕਾਰ ਹਨ ਜਾਂ ਨਹੀਂ, ਦਿਮਾਗ ਵਿਚ ਸੁਰ ਲੈਅ ਹੈ ਜਾ ਨਹੀਂ, ਕੋਈ ਗੱਲ ਨਹੀਂ, ਸੰਗੀਤ ਇਕ ਵਿਸ਼ੇ ਲਿਆ ਜਾ ਸਕਦਾ ਹੈ ਅਤੇ ਚੰਗੇ ਨੰਬਰ ਲੈ ਕੇ ਪਾਸ ਵੀ ਹੋਇਆ ਜਾ ਸਕਦਾ ਹੈ। ਅਜ ਕਲ ਦੇ ਵਿਦਿਆਰਥੀਆਂ ਪਾਸ ਪਹਿਲਾਂ ਦੇ ਵਿਦਿਆਰਥੀਆਂ ਨਾਲੋਂ ਸੁਵਿਧਾਵਾਂ ਅਧਿਕ ਹਨ ਪਰ ਫਿਰ ਵੀ ਕਲਾਕਾਰ ਨਹੀਂ ਬਣ ਸਕਦੇ। ਹਜ਼ਾਰਾਂ ਵਿਦਿਆਰਥੀ ਹਰੇਕ ਸਾਲ ਬੀ. ਏ, ਐਮ. ਏ. ਦੀ ਡਿਗਰੀ ਲੈ ਕੇ ਨਿਕਲਦੇ ਹਨ ਪਰ ਕਲਾਕਾਰਾਂ ਦੀ ਗਿਣਤੀ ਓਨੀ ਦੀ ਓਨੀ ਹੀ ਹੈ। ਕਿਉਂਕਿ ਡਿਗਰੀ ਦਾ ਕਲਾ ਨਾਲ ਕੋਈ ਸਬੰਧ ਹੀ ਨਹੀਂ।

ਅਜ ਕਲ ਵੀ ਕਈ ਕਲਾਕਾਰ ਬਣਨ ਦੇ ਚਾਹਵਾਨ, ਜਿਨ੍ਹਾਂ ਪਾਸ ਉਚ ਡਿਗਰੀਆਂ ਵੀ ਹਨ, ਚੰਗੇ ਉਸਤਾਦਾਂ ਪਾਸ ਜਾ ਕੇ ਸੰਗੀਤ ਦੀ ਤਾਲੀਮ ਪ੍ਰਾਪਤ ਕਰਦੇ ਹਨ। ਪ੍ਰਸ਼ਨ ਉਠਦਾ ਹੈ ਕਿ ਉਹ ਕਲਾਕਾਰ ਕਿਉਂ ਨਹੀਂ ਬਣਦੇ। ਇਸ ਦਾ ਉਤਰ ਇਹ ਹੈ ਕਿ ਉਹਨਾਂ ਵਿਦਿਆਰਥੀਆਂ ਨੇ ਸੰਗੀਤ ਦੀ ਡਿਗਰੀ ਖਾਤਰ ਵਿਸ਼ਾ ਲਿਆ ਸੀ ਕਿਸੇ ਉਚ ਲਕਸ਼ ਨੂੰ ਸਾਹਮਣੇ ਰਖ ਕੇ ਨਹੀਂ। ਕਈ ਵਿਦਿਆਰਥੀ ਇਹ ਵਿਸ਼ਾ ਕੇਵਲ ਇਸ ਲਈ ਦੇਖ ਲੈਂਦੇ ਹਨ ਕਿ ਸ਼ਾਇਦ ਇਸ ਵਿਚ ਪੜ੍ਹਨਾ ਘੱਟ ਪੈਂਦਾ ਹੈ। ਕੁਝ ਦਾ ਖਿਆਲ ਹੈ ਕਿ ਇਸ ਵਿਚ ਨੰਬਰ ਜ਼ਿਆਦਾ ਆਉਂਦੇ ਹਨ। ਇਸ ਲਈ ਡਿਵੀਜ਼ਨ ਚੰਗੀ ਬਣ ਜਾਂਦੀ ਹੈ।

ਸਕੂਲਾਂ, ਕਾਲਜਾਂ ਵਿਚ ਆਪਣੀਆਂ ਆਪਣੀਆਂ ਸਮਸਿਆਵਾਂ ਹਨ। ਕਿਤੇ ਟੀਚਰ ਚੰਗਾ ਮਿਹਨਤੀ ਹੈ, ਪਰ ਵਿਦਿਆਰਥੀ ਚੰਗੇ ਨਹੀਂ ਤੇ ਕਿਤੇ ਇਸ ਦੇ ਉਲਟ ਹੈ। ਕਈ ਵਿਦਿਆਰਥੀ ਸੰਗੀਤ ਦੀ ਐਮ. ਏ. ਇਸ ਲਈ ਕਰਦੇ ਹਨ, ਕਿਉਂਕਿ ਉਹ ਕਿਸੇ ਹੋਰ ਵਿਸ਼ੇ ਵਿਚ ਲੋੜੀਂਦੇ ਨੰਬਰ ਪ੍ਰਾਪਤ ਨਹੀਂ ਕਰ ਸਕੇ। ਉਹਨਾਂ ਨੂੰ ਵੀ ਕਲਾਸ ਵਿਚ ਚੰਗੇ ਵਿਦਿਆਰਥੀਆਂ ਦੇ ਨਾਲ ਸਿਖਾਉਣਾ ਪੜਾਉਣਾ ਪੈਂਦਾ ਹੈ। ਕਈ ਸਕੂਲਾਂ, ਕਾਲਜਾਂ ਵਿਚ ਵਿਦਿਆਰਥੀਆਂ ਦੀ ਸੰਖਿਆ ਇੰਨੀ ਜ਼ਿਆਦਾ ਹੁੰਦੀ ਹੈ ਕਿ ਹਰੇਕ ਵੱਲ ਵਿਸ਼ੇਸ਼ ਧਿਆਨ ਹੀ ਨਹੀਂ ਦਿਤਾ ਜਾ ਸਕਦਾ। ਪ੍ਰਬੰਧਕ ਸ਼ਿਖਸ਼ਕ ਦੀ ਤਨਖਾਹ ਉਸ ਦੇ ਸਿਰੋਂ ਹੀ ਕਢਣਾ ਚਾਹੁੰਦੇ ਹਨ। ਸੰਗੀਤ ਕਿਸੇ ਨੂੰ ਆਵੇ ਤੇ ਭਾਵੇਂ ਨਾ ਆਵੇ। ਕਈ ਪ੍ਰਤਿਭਾਹੀਨ ਟੀਚਰ ਚੰਗੇ ਵਿਦਿਆਰਥੀਆਂ ਦਾ ਦਿਲ ਹੀ ਤੋੜ ਦਿੰਦੇ ਹਨ। ਵਿਦਿਆਰਥੀ ਜਦੋਂ ਆਕਾਸ਼ਵਾਨੀ ਜਾਂ ਕਿਸੇ ਮਹਿਫਲ ਵਿਚ ਚੰਗੇ ਨਾਮੀ ਕਲਾਕਾਰ ਨੂੰ ਸੁਣਦਾ ਹੈ ਤੇ ਫਿਰ ਕਾਲਜ, ਸਕੂਲ ਦੇ ਬੇਸੁਰੇ ਟੀਚਰ ਨੂੰ ਤਾਂ ਉਸ ਨੂੰ ਉਸ ਸਟੈਂਡਰਡ ਦੀ ਚੀਜ਼ ਨਹੀਂ ਮਿਲਦੀ, ਜੋ ਉਸ ਦੇ ਦਿਮਾਗ ਵਿਚ ਬੈਠ ਗਿਆ ਹੈ ਤਾਂ ਉਹ ਸੰਗੀਤ ਅਧਿਆਪਕ ਨਾਲ ਤੇ ਸੰਗੀਤ ਨਾਲ ਨਫ਼ਰਤ ਕਰਨ ਲਗ ਜਾਂਦਾ ਹੈ। ਬਿਨਾਂ ਲਕਸ਼ ਦੇ ਡਿਗਰੀ ਲੈ ਕੇ ਬਣਿਆ ਅਧਿਆਪਕ ਕਦੇ ਵੀ ਚੰਗਾ ਟੀਚਰ ਨਹੀਂ ਹੋ ਸਕਦਾ। ਇਸ ਲਈ ਉਸ ਪਾਸੋਂ ਮਜਬੂਰੀ ਵਿਚ ਸਿਖੇ ਹੋਏ ਵੀ ਤਾਲ, ਸੁਰ ਗਿਆਨ ਤੋਂ ਹੀਨ ਹੀ ਰਹਿਣਗੇ। ਇਥੇ ਫਿਰ ਪ੍ਰਸ਼ਨ ਉਠੇਗਾ ਕਿ ਉਹ ਡਿਗਰੀ ਕਿਵੇਂ ਲੈ ਜਾਂਦੇ ਹਨ? ਤੁਸੀਂ ਵੀ ਡਿਗਰੀ ਲੈ ਸਕਦੇ ਹੋ, ਪਰ ਕਲਾਕਾਰ ਨਹੀਂ ਬਣ ਸਕਦੇ। ਸੰਗੀਤ ਅਧਿਆਪਕਾਂ ਦਾ ਅਪਣਾ ਇਕ ਖੇਤਰ ਹੈ। ਇਕ ਕਾਲਜ ਦਾ ਅਧਿਆਪਕ ਦੂਜੇ ਕਾਲਜ ਵਿਚ ਪ੍ਰੀਖਿਆ ਲੈਣ ਲਈ ਜਾਂਦਾ ਹੈ। ਦੂਸਰੇ, ਤੀਸਰੇ ਸਾਲ ਦੂਸਰੇ ਕਾਲਜ ਦਾ ਪਹਿਲੇ ਕਾਲਜ ਅਧਿਆਪਕ ਦੇ ਕਾਲਜ ਆ ਜਾਂਦਾ ਹੈ। ਜਿਸ ਤਰ੍ਹਾਂ ਪਹਿਲਾ ਕਰੇਗਾ ਦੂਜਾ ਵੀ ਉਵੇਂ ਹੀ ਕਰੇਗਾ। ਅਜ ਅਸੀਂ ਤੁਹਾਡੇ ਘਰ ਕਲ੍ਹ ਤੁਸੀਂ ਅਸਾਡੇ ਘਰ। ਇਹ ਭਾਜੀ ਵਾਲਾ ਚੱਕਰ ਹੈ। ਇਸ ਲਈ ਫੇਲ੍ਹ ਕੋਈ ਅਭਾਗਾ ਹੀ ਹੁੰਦਾ ਹੈ। ਨਹੀਂ ਤਾਂ ਇਹ ਕਿਵੇਂ ਹੋ ਸਕਦਾ ਹੈ ਕਿ ਇਕ ਇੰਨਾ ਔਖਾ ਤੇ ਸੂਖਮ ਮਜ਼ਮੂਨ, ਜਿਸ ਦਾ ਨਤੀਜਾ 99 ਜਾਂ 100 ਪ੍ਰਤੀਸ਼ਤ ਆਵੇ।

ਕਈ ਵਿਦਿਆਰਥੀਆਂ ਪਾਸ ਤਾਂ ਕੋਈ ਸਾਜ਼ ਤਕ ਵੀ ਨਹੀਂ ਹੁੰਦਾ। ਉਹਨਾਂ ਨੂੰ ਘਰ ਵਿਚ ਅਭਿਆਸ ਕਰਨ ਦਾ ਪਤਾ ਹੀ ਨਹੀਂ। ਇਕ ਵਿਦਿਆਰਥਣ ਨੂੰ ਉਸ ਦੇ ਅਧਿਆਪਕ ਨੇ ਸਾਜ਼ ਖਰੀਦਣ ਲਈ ਕਿਹਾ। ਵਿਦਿਆਰਥਣ ਨੇ ਕੀਮਤ ਦਾ ਅੰਦਾਜ਼ਾ ਪੁਛਿਆ। ਕੀਮਤ ਸੁਣ ਕੇ ਉਸ ਨੇ ਅੰਦਾਜ਼ ਨਾਲ ਉਤਰ ਦਿਤਾ "ਏਨੇ ਪੈਸਿਆਂ ਵਿਚ ਮੇਰੇ ਪੰਜ ਵਧੀਆ ਸੂਟ ਨਾ ਬਣ ਜਾਣਗੇ? ਵੇਖਣ ਵਿਚ ਆ ਰਿਹਾ ਹੈ ਕਿ ਅਜ ਕਲ ਨਾ ਤਾਂ ਅਧਿਆਪਕ ਦੇ ਸਾਹਮਣੇ ਅਤੇ ਨਾ ਹੀ ਵਿਦਿਆਰਥੀ ਦੇ ਸਾਹਮਣੇ ਕੋਈ ਲਕਸ਼ ਹੈ ਕੇਵਲ ਪ੍ਰੀਖਿਆ ਪਾਸ ਕਰਨਾ ਹੀ ਕੋਈ ਲਕਸ਼ ਨਹੀਂ। ਮਾਸਟਰ-ਆਫ-ਮਿਊਜ਼ਿਕ ਬੜਾ ਬੜਾ ਔਖਾ ਕੰਮ ਹੈ। ●

---

**ਮੈਂ ਵੀ ਕਲਾਕਾਰ ਹਾਂ**

"ਕੀ ਤੁਸੀਂ ਵੀਣਾ ਵਜਾਉਂਦੇ ਹੋ?"
"ਨਹੀਂ"।
"ਕੀ ਤੁਸੀਂ ਤਬਲਾ ਵਜਾਉਂਦੇ ਹੋ?"
"ਨਹੀਂ"।
"ਕੀ ਤੁਸੀਂ ਸਿਤਾਰ ਵਜਾਉਂਦੇ ਹੋ?"
"ਨਹੀਂ"।
"ਕੀ ਤੁਸੀਂ ਗਿਟਾਰ ਵਜਾਉਂਦੇ ਹੋ?"
"ਨਹੀਂ"।
"ਜਲਤਰੰਗ ਵਜਾਉਣਾ ਜਾਣਦੇ ਹੋ?"
"ਨਹੀਂ"।
"ਕੀ ਸਰੋਦ ਬਜਾਉਣਾ ਜਾਣਦੇ ਹੋ?"
"ਨਹੀਂ"।
"ਤਾਂ ਫਿਰ ਤੁਸੀਂ ਅਪਣੇ ਆਪ ਨੂੰ ਕਿਸ ਤਰ੍ਹਾਂ ਕਲਾਕਾਰ ਕਹਿੰਦੇ ਹੋ?"
"ਜੀ ਮੈਂ ਮਹਿਫਲ ਵਿਚ ਤਾਲੀਆਂ ਬਜਾਉਣਾ ਜਾਣਦਾ ਹਾਂ।"

**ਸੰਗੀਤ**

ਇਕ ਮੌਕੇ ਤੇ ਇਕ ਲੜਕੀ ਲੜ੍ਹਾ ਦਾ ਗਾਇਆ ਗੀਤ ਸੁਣਾ ਰਹੀ ਸੀ। ਉਸ ਦੀ ਆਵਾਜ਼ ਬੜੀ ਬੇਸੁਰੀ ਸੀ। ਜਦੋਂ ਗਾਣਾ ਖ਼ਤਮ ਹੋਇਆ ਤਾਂ ਇਕ ਸੱਜਣ ਨੇ ਉਸ ਨੂੰ ਦਸ ਰੁਪਏ ਦਿਤੇ। ਲੜਕੀ ਨੇ ਧਨਵਾਦ ਕੀਤਾ। ਸੱਜਣ ਬੋਲੇ, "ਇਹ ਇਨਾਮ ਨਹੀਂ, ਸਗੋਂ ਤੁਹਾਡਾ ਗੀਤ ਬੰਦ ਕਰਨ ਦੀ ਫੀਸ ਹੈ।

# 'ਰਿਵੀਊ'
# ਜਲੰਧਰ ਵਿਚ ਗੋਸ਼ਟੀ

ਚਾਰ ਜੁਲਾਈ ਨੂੰ ਪੰਜਾਬੀ ਲੇਖਕ ਸਭਾ ਜਲੰਧਰ ਵਲੋਂ 'ਪੰਜਾਬੀ ਵਿਚ ਰਿਵੀਊ ਦੀ ਸਥਿਤੀ ਤੇ ਸਮਸਿਆਵਾਂ' ਬਾਰੇ ਵਿਸ਼ੇਸ਼ ਗੋਸ਼ਟੀ ਕਰਵਾਈ ਜਾਣੀ ਸੀ ਪਰ ਸਵੇਰ ਸਾਰ ਮੀਂਹ ਪੈਣ ਕਾਰਨ ਇਸ ਗੱਲ ਦਾ ਖਤਰਾ ਪੈ ਗਿਆ ਕਿ ਕਿਤੇ ਮਾਮਲਾ ਹਲਕਾ ਹੀ ਨਾ ਰਹਿ ਜਾਵੇ।

ਪਰ ਇਹ ਤੌਖਲਾ ਨਾ ਸਿਰਫ ਮਿਟ ਹੀ ਗਿਆ, ਸਗੋਂ ਇਹ ਮੁਸ਼ਕਲ ਪੈਦਾ ਹੋ ਗਈ ਕਿ ਏਨੀ ਗਿਣਤੀ ਵਿਚ ਆਏ ਸੱਜਨਾਂ ਨੂੰ ਬਿਠਾਇਆ ਕਿਥੇ ਜਾਵੇ। ਖੈਰ ਦ੍ਰਿਸ਼ਟੀ ਭਵਨ ਦੇ ਖੁਲ੍ਹੇ ਪ੍ਰਾਂਗਣ ਵਿਚ ਏਨੀ ਕੁ ਥਾਂ ਸੀ ਕਿ ਸਾਰੇ ਦੇ ਸਾਰੇ ਸਾਹਿਤਕਾਰ ਚੰਗੀ ਤਰਾਂ ਸਮਾ ਸਕਣ।

ਬਹਿਸ ਦਾ ਆਰੰਭ ਮਾਸਕ ਦ੍ਰਿਸ਼ਟੀ ਦੇ ਸੰਪਾਦਕ ਸ੍ਰੀ ਬਰਜਿੰਦਰ ਹਮਦਰਦ ਨੇ ਕੀਤਾ। ਉਹਨਾਂ ਕਿਹਾ ਕਿ ਪਿਛਲੇ ਸਮੇਂ ਵਿਚ ਭਾਵੇਂ ਪੰਜਾਬੀ ਸਾਹਿਤ ਦੇ ਖੇਤਰ ਵਿਚ ਨਾਵਲ, ਕਹਾਣੀ, ਕਵਿਤਾ ਆਦਿ ਦਾ ਵਿਕਾਸ ਹੋਇਆ ਹੈ ਫਰ ਵੀ ਆਲੋਚਨਾ ਅਤੇ ਰਿਵੀਊ ਇਹਨਾਂ ਦੇ ਕਦਮ ਨਾਲ ਕਦਮ ਮਿਲਾ ਕੇ ਨਹੀਂ ਚਲ ਸਕੇ ਤੇ ਬਹੁਤ ਪੱਛੜ ਗਏ ਹਨ। ਉਹਨਾਂ ਕਿਹਾ ਕਿ ਪੰਜਾਬੀ ਵਿਚ ਰਿਵੀਊ ਆਮ ਤੌਰ ਤੇ ਉਪਭਾਵਕ ਹੋ ਕੇ ਲਿਖੇ ਜਾਂਦੇ ਹਨ ਜਾਂ ਫਿਰ ਇਕ ਪਾਸੜ ਹੁੰਦੇ ਹਨ ਅਤੇ ਤਕਨੀਕੀ ਤੌਰ ਤੇ ਵੀ ਬਚਪਣੇ ਵਾਲੇ ਹੁੰਦੇ ਹਨ। ਬਰਜਿੰਦਰ ਮੁਤਾਬਕ ਰਿਵੀਊ ਦੇ ਵਿਕਾਸ ਨਾ ਕਰਨ ਦਾ ਇਕ ਕਾਰਨ ਆਲੋਚਕ ਨੂੰ ਪੈਸੇ ਨਾ ਮਿਲਣਾ ਦੂਜਾ ਭਾਸ਼ਾ ਦਾ ਪੂਰਾ ਵਿਕਾਸ ਨਾ ਹੋਣਾ ਅਤੇ ਤੀਜਾ ਪੰਜਾਬੀ ਵਿਚ ਪੇਸ਼ਾਵਰ ਰਿਵੀਊਕਾਰਾਂ ਹੀ ਅਣਹੋਂਦ ਹੈ।

ਸ੍ਰੀ ਪਿਆਰਾ ਸਿੰਘ ਭੋਗਲ ਨੇ ਰਿਵੀਊ ਦੀ ਜ਼ਿੰਮੇਵਾਰੀ ਅੱਧੀ ਪ੍ਰਕਾਸ਼ਕ ਅਤੇ ਅੱਧੀ ਸੰਪਾਦਕ ਉਪਰ ਪਾਈ। ਉਹਨਾਂ ਕਿਹਾ ਕਿ ਪ੍ਰਕਾਸ਼ਕ ਨੂੰ ਸੰਪਾਦਕਾਂ ਵਲ ਰਿਵੀਊ ਲਈ ਪੁਸਤਕਾਂ ਭੇਜਣੀਆਂ ਚਾਹੀਦੀਆਂ ਹਨ ਅਤੇ ਸੰਪਾਦਕਾਂ ਨੂੰ ਉਹਨਾਂ ਸਬੰਧੀ ਯੋਗ ਵਿਅਕਤੀਆਂ ਤੋਂ ਰਿਵੀਊ ਕਰਵਾ ਕੇ ਅਪਣੇ ਕਾਲਮਾਂ ਵਿਚ ਛਾਪਣਾ ਚਾਹੀਦਾ ਹੈ। ਉਹਨਾਂ ਦਾ ਇਕ ਸੁਝਾਅ ਇਹ ਵੀ ਸੀ ਕਿ ਰਿਵੀਊ ਪਰਵਾਇਤੀ ਢੰਗ ਵਰਤਣ ਦੀ ਬਜਾਏ ਅਹਿਮ ਪੁਸਤਕਾਂ ਤੇ ਆਲੋਚਨਾਤਮਕ ਲੇਖ ਲਿਖਵਾਏ ਜਾਣ ਅਤੇ ਉਹਨਾਂ ਤੇ ਚਰਚਾ ਚਲਾਈ ਜਾਵੇ। ਉਹਨਾਂ ਸੁਝਾਓ ਦਿਤਾ ਕਿ ਜਿਹੜੇ ਰਿਵੀਊ ਲੇਖਕ ਕਰਵਾ ਕੇ ਭੇਜੇ, ਉਹ ਨਹੀਂ ਛਾਪੇ ਜਾਣੇ ਚਾਹੀਦੇ।

ਡਾਕਟਰ ਸੁਰਿੰਦਰ ਪਾਲ ਸਿੰਘ ਨੇ ਕਿਹਾ ਕਿ ਰਿਵੀਊ ਦੀ ਸਭ ਤੋਂ ਵੱਡੀ ਸਮਸਿਆ ਇਹ ਹੈ ਕਿ ਲੇਖਕ ਚੰਗੀ ਤਰ੍ਹਾਂ ਰਿਵੀਊ ਕਰਵਾਣਾ ਨਹੀਂ ਚਾਹੁੰਦਾ। ਉਹ ਚਾਹੁੰਦੇ ਹਨ ਕਿ ਸਿਰਫ ਪਰਸੰਸਾ ਹੀ ਕੀਤੀ ਜਾਵੇ, ਆਲੋਚਨਾ ਨਾ ਕੀਤੀ ਜਾਵੇ। ਉਹਨਾਂ ਨੇ ਆਲੋਚਨਾ ਅਤੇ ਰਿਵੀਊ ਬਾਰੇ ਚਰਚਾ ਕਰਨ ਦਾ ਅਤੇ ਸਭਾ ਦੀਆਂ ਇਕਤ੍ਰਤਾਵਾਂ ਵਿਚ ਪੁਸਤਕਾਂ ਬਾਰੇ ਵਿਚਾਰ ਕਰਣ ਦਾ ਮਸ਼ਵਰਾ ਦਿਤਾ।

ਸ੍ਰੀ ਰਣਧੀਰ ਸਿੰਘ ਬੇਦੀ ਨੇ ਕਿਹਾ ਕਿ ਰਿਵੀਊ ਕਰਨ ਲਗਿਆਂ ਇਹ ਗਲ ਧਿਆਨ ਵਿਚ ਰਖਣੀ ਚਾਹੀਦੀ ਹੈ ਕਿ ਅਸੀਂ ਸਾਹਿਤ ਨੂੰ ਕਿਹੜੀ ਸੇਧ ਦੇਣੀ ਚਾਹੁੰਦੇ ਹਾਂ। ਉਹਨਾਂ ਰਿਵੀਊ ਦੇ ਸੰਖੇਪ ਰਖਣ ਤੇ ਜ਼ੋਰ ਦਿਤਾ।

ਸ: ਜੋਧ ਸਿੰਘ (ਆਲ ਇੰਡੀਆ ਰੇਡੀਓ) ਨੇ ਕਿਹਾ ਕਿ ਰਿਵੀਊ ਵਿਚ ਸੰਤੁਲਨ ਹੋਣਾ ਚਾਹੀਦਾ ਹੈ ਅਤੇ ਪੁਸਤਕ ਦਾ ਚੰਗੀ ਤਰ੍ਹਾਂ ਅਧਿਐਨ ਕਰ ਕੇ ਤੋਂ ਪਿਛੋਂ ਹੀ ਰਿਵੀਊ ਕਰਨਾ ਚਾਹੀਦਾ ਹੈ। ਉਹਨਾਂ ਕਿਹਾ ਕਿ ਲੇਖਕ ਨੂੰ ਅਪਣੀਆਂ ਤਰੁਟੀਆਂ ਦਾ ਪਤਾ ਲਾਉਣਾ ਚਾਹੀਦਾ ਹੈ ਅਤੇ ਧੀਰਜ ਨਾਲ ਆਲੋਚਨਾ ਸੁਨਣੀ ਚਾਹੀਦੀ ਹੈ।

ਕਹਾਣੀਕਾਰ ਜਸਵੰਤ ਸਿੰਘ ਵਿਰਦੀ ਨੇ ਕਿਹਾ ਕਿ ਸੰਪਾਦਕ ਗੰਭੀਰ ਹੋਵੇ ਤਾਂ ਉਹ ਕਿਸੇ ਪੁਸਤਕ ਉਤੇ ਬਹਿਸ ਸ਼ੁਰੂ ਕਰ ਸਕਦਾ ਹੈ ਤੇ ਫਿਰ ਪਾਠਕਾਂ ਦੀਆਂ ਰਾਵਾਂ ਇਸ ਸਬੰਧ ਵਿਚ ਛਾਪੀਆਂ ਜਾ ਸਕਦੀਆਂ ਹਨ।

ਅਵਤਾਰ ਭਾਟੀਆ ਨੇ ਨਿਰਪਖ ਰਿਵੀਊ ਤੇ ਜ਼ੋਰ ਦੇਂਦਿਆ ਕਿਹਾ ਕਿ ਰਿਵੀਊਕਾਰ ਨੂੰ ਰਿਵੀਊ ਕਰਨ ਸਮੇਂ ਕੇਵਲ ਅਪਣੀ ਮਨੌਤ ਦੇ ਸਿਧਾਂਤ ਨੂੰ ਹੀ ਮੁਖ ਨਹੀਂ ਰਖਣਾ ਚਾਹੀਦਾ।

ਹਿੰਦੀ ਕਹਾਣੀਕਾਰ ਪ੍ਰੋ. ਸੁਰੇਸ਼ ਸੇਠ ਨੇ ਕਿਹਾ ਕਿ ਹਿੰਦੀ ਵਿਚ ਵੀ ਪੰਜਾਬੀ ਵਾਂਗ ਹੀ ਯਾਰਾਂ ਦੇ ਹੱਕ ਵਿਚ ਅਤੇ ਵਰੋਧੀਆਂ ਦੇ ਬਖੀਏ ਉਧੇੜਣ ਦੀ ਰੁਚੀ ਹੈ ਪਰ ਕਿਉਂਕਿ ਪੰਜਾਬੀ ਦਾ ਘੇਰਾ ਸੀਮਤ ਹੈ ਇਸ ਲਈ ਇਥੇ ਇਹ ਰੁਚੀ ਜ਼ਿਆਦਾ ਉਭਰ ਕੇ ਸਾਹਮਣੇ ਆਉਂਦੀ ਹੈ। ਹਿੰਦੀ ਵਾਂਗ ਪੰਜਾਬੀ ਵਿਚ ਲਘੂ ਪਤਰਕਾ ਅੰਦੋਲਨ ਦੀ ਅਣਹੋਂਦ ਦਾ ਉਹਨਾਂ ਵਿਸ਼ੇਸ਼ ਤੌਰ ਤੇ ਜ਼ਿਕਰ ਕੀਤਾ। ਉਹਨਾਂ ਕਿਹਾ ਕਿ ਪੰਜਾਬੀ ਵਿਚ ਤਾਂ ਨਰੋਲ ਸਿਫਤ ਹੁੰਦੀ ਹੈ ਜਾਂ ਲੇਖਕ ਘਾਤ ਕੀਤਾ ਜਾਂਦਾ ਹੈ।

ਹਿੰਦੀ ਦੇ ਉਪਨਿਆਸਕਾਰ ਸ੍ਰੀ ਜਗਦੀਸ਼ ਚੰਦਰ ਵੈਦਯ ਨੇ ਕਿਹਾ ਕਿ ਰਿਵੀਊ ਦਾ ਮਕਸਦ ਕਿਤਾਬਾਂ ਨੂੰ ਲੋਕਾਂ ਸਾਹਮਣੇ ਪੇਸ਼ ਕਰਨ ਅਤੇ ਲੇਖਕ ਪਾਠਕ ਵਿਚ ਰਾਬਤਾ ਕਾਇਮ ਕਰਨਾ ਹੈ ਅਤੇ ਰਿਵੀਊ ਆਮ ਲੋਕਾਂ ਲਈ ਲਿਖੇ ਜਾਣੇ ਚਾਹੀਦੇ ਹਨ।

ਸਭਾ ਦੇ ਜਨਰਲ ਸਕਤਰ ਸ੍ਰੀ ਗੁਰਬਖਸ਼ ਸਿੰਘ ਬੰਨੂਆਣਾ ਨੇ ਕਿਹਾ ਕਿ ਰਿਵੀਊਕਾਰ ਲੇਖਕ ਅਤੇ ਪਾਠਕ ਵਿਚਾਲੇ ਇਕ ਪੁਲ ਦਾ ਕੰਮ ਕਰਦਾ ਹੈ।

ਸਭਾ ਦੇ ਪ੍ਰਧਾਨ ਡਾ: ਰੋਸ਼ਨ ਲਾਲ ਆਹੂਜਾ ਅਨੁਸਾਰ ਰਿਵੀਊ ਆਲੋਚਨਾ ਨਾਲੋਂ ਵਖਰਾ ਹੁੰਦਾ ਹੈ। ਉਹਨਾਂ ਕਿਹਾ ਕਿ ਰਿਵੀਊ ਵਿਚ ਮਿਤਰ ਭਾਵਨਾ ਤੇ ਵਰੋਧ ਕਾਇਮ ਰਹਿਣਾ ਲਾਜ਼ਮੀ ਹੈ। ਰਿਵੀਊ ਬਹੁਤ ਦਿਆਨਤਦਾਰੀ ਦਾ ਕੰਮ ਹੈ। ਰਿਵੀਊ ਦਾ ਮੁਖ ਮਕਸਦ ਪੁਸਤਕ ਬਾਰੇ ਜਾਣਕਾਰੀ ਦੇਣਾ ਹੈ ਅਤੇ ਨਾਲ ਹੀ ਇਹ ਦਸਣਾ ਹੁੰਦਾ ਹੈ ਕਿ ਲੇਖਕ ਮੁਖ ਤੌਰ ਤੇ ਕੀ ਕਹਿਣਾ ਚਾਹੁੰਦਾ ਹੈ। ਬਹਿਸ ਵਿਚ ਸ੍ਰੀ ਕ੍ਰਿਸ਼ਨ ਲਾਲ ਪਰਵਾਨਾ, ਪ੍ਰੋਫੈਸਰ ਬਲਬੀਰ ਸਿੰਘ ਨਾਟਕਕਾਰ ਅਤੇ ਪ੍ਰਕਾਸ਼ਕ ਮੋਹਨ ਸਿੰਘ ਰਾਹੀ ਨੇ ਵੀ ਭਾਗ ਲਿਆ। ਸ: ਜੀ. ਐਸ ਠਾਕਰ ਸਿੰਘ ਅਤੇ ਸ: ਪਿਆਰਾ ਸਿੰਘ ਪੰਛੀ ਕਲਾਕਾਰਾਂ ਦੇ ਨਿਧਨ ਤੇ ਸ਼ੋਕ ਵਜੋਂ ਦੋ ਮਿੰਟ ਦਾ ਮੋਨ ਰਖਿਆ ਗਿਆ। ●

Registered : P/JL—76 MONTHLY WARIAM July 197
Registered with the registrar of News Papers for India No 26453/75



ਸੁਮੇਰ

# ਸੁਮੇਰ ਜੀ ਨੂੰ ਪੁਰਸਕਾਰ

ਤੇਰੇ ਸਭ ਹੁਸਨਾਂ ਦੀ ਰੌਣਕ, ਸਾਡੇ ਹੀ ਹੁਨਰ ਦੀ ਕੋਸ਼ਿਸ਼ ਹੈ
ਅਸਲੀ ਕਵਿਤਾ ਤਾਂ ਘਾਓ ਹੈ, ਇਹ ਸ਼ੁਗਲ ਨਹੀਂ ਬੇਕਾਰਾਂ ਦਾ

ਪੰਜਾਬ ਤੇ ਹਰਿਆਣਾ (ਕਰਨਾਲ) ਦੇ ਸੁਪਰਸਿੱਧ ਪੰਜਾਬੀ ਲੇਖਕ, ਚਿੱਤਰਕਾਰ ਤੇ ਕਵੀ, "ਸੁਮੇਰ" ਨੂੰ, ਉਹਨਾਂ ਦੀ ਕਾਵਿ-ਪੁਸਤਕ "ਦਰਵਾਜ਼ਾ—ਵਿਸ਼ੇਸ਼ ਕਾਵਿ-ਚਿੱਤਰਾਂ ਸਹਿਤ" ਸੰਬੰਧੀ ਹਰਿਆਣਾ ਸਰਕਾਰ ਨੇ 1975-76 ਦਾ ਸਭ ਤੋਂ ਵੱਡਾ ਸਰਵ-ਭਾਰਤੀ ਬੀ. ਐਸ. ਐਸ. ਪੁਰਸਕਾਰ (All India B.S.S. Award) ਅਤੇ 1000 ਰੁਪਏ ਨਕਦ ਇਨਾਮ ਦਿੱਤਾ ਹੈ। ਅਦਾਰਾ 'ਵਰਿਆਮ' ਸੁਮੇਰ ਜੀ ਨੂੰ ਇਸ ਸਮੇਂ ਹਾਰਦਿਕ ਵਧਾਈਆਂ ਪੇਸ਼ ਕਰਦਾ ਹੈ। ਇਹ ਵਿਲੱਖਣ ਪੁਸਤਕ, ਪੰਜਾਬ ਕਿਤਾਬ ਘਰ ਮਾਈ ਹੀਰਾਂ ਗੇਟ ਜਲੰਧਰ, ਤੇ ਰੋਹਤਕ ਨੇ ਛਾਪੀ ਹੈ।



## ਜੀ. ਐਸ. ਠਾਕਰ ਸਿੰਘ ਸੁਰਗਵਾਸ

ਪ੍ਰਸਿਧ ਚਿਤ੍ਰਕਾਰ ਸ; ਜੀ. ਐਸ ਠਾਕਰ ਸਿੰਘ ਜੀ ਦੇ ਨਿਧਨ ਨਾਲ ਪੰਜਾਬ ਇਕ ਅਤਿ ਪਿਆਰੇ ਕਲਾਕਾਰ ਤੋਂ ਵਾਂਝਿਆ ਗਿਆ ਹੈ। ਉਹਨਾਂ ਦੀ ਪ੍ਰਤਿਭਾ ਉਹਨਾਂ ਦੁਆਰਾ ਚਿਤਰੇ ਮਹਾਨ ਚਿਤਰਾਂ ਰਾਹੀਂ ਸਦਾ ਹੀ ਉਜਾਗਰ ਰਹੇ ਗੀ। ਅਦਾਰਾ 'ਵਰਿਆਮ' ਉਸ ਮਹਾਨ ਸ਼ਖਸੀਅਤ ਨੂੰ ਸ਼ਰਧਾਂਜਲੀ ਅਰਪਨ ਕਰਦਿਆ ਉਹਨਾਂ ਦੇ ਪਰਿਵਾਰ ਅਤੇ ਸਭ ਸਬੰਧਤ ਵਿਅਕਤੀਆਂ ਨਾਲ ਹਮਦਰਦੀ ਪ੍ਰਗਟ ਕਰਦਾ ਹੈ।

## ਸ: ਪਿਆਰਾ ਸਿੰਘ ਪੰਛੀ ਚਲ ਬਸੇ

ਸ: ਪਿਆਰਾ ਸਿੰਘ ਪੰਛੀ ਜਲੰਧਰ ਅਤਿ ਪਿਆਰੇ ਸਜਨ ਸਨ। 'ਵਰਿਆਮ' ਦੇ ਮਿਤਰਾਂ ਅਤੇ ਸ਼ੁਭ ਚਿੰਤਕਾਂ ਵਿਚੋਂ ਸਨ। ਉਹ ਜਿਥੇ ਚੰਗੇ ਗਾਇਕ ਕਲਾਕਾਰ, ਰੇਡੀਓ ਆਰਟਿਸਟ ਤੇ ਸੰਗੀਤਕਾਰ ਸਨ ਉਥੇ ਕਵੀ ਤੇ ਲੇਖਕ ਵੀ ਸਨ। ਬੜੇ ਮਿਲਾਪੜੇ ਅਤੇ ਮਿਲਣਸਾਰ ਸਜਨ ਸਨ। ਉਹਨਾਂ ਦੇ ਹਾਰਟ ਫੇਲ ਕਾਰਨ ਅਕਾਲ ਚਲਾਣੇ ਨਾਲ 'ਵਰਿਆਮ' ਇਕ ਨਿਜੀ ਦੋਸਤ ਤੋਂ ਵਿਰਵਾ ਹੋ ਗਿਆ ਹੈ।

ਇਸ ਦੁਖਦਾਈ ਮੌਕੇ ਤੇ 'ਵਰਿਆਮ' ਵਲੋਂ ਉਹਨਾਂ ਦੇ ਦੁਖੀ ਪਰਵਾਰ ਤੇ ਸ਼ਬੰਧੀਆਂ ਦੇ ਗਮ ਵਿਚ ਭਾਈਵਾਲ ਹੁੰਦਿਆਂ ਡੂੰਘੀ ਹਮਦਰਦੀ ਹੈ।

ਐਡੀਟਰ, ਪ੍ਰਿੰਟਰ ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ। ਪ੍ਰਕਾਸ਼ਨ ਮਿਤੀ 15-7-76